ਨਾਰਨੌਲ (ਦਿੱਲੀ ਤੋਂ ੭੫ ਮੀਲ ਦੱਖਣ ਪੱਛਮ ਵਲ) ਉੱਤੇ ਕਬਜ਼ਾ ਕਰਕੇ ਸ਼ਾਹੀ
ਫ਼ੌਜ ਨੂੰ ਹਾਰ ਦਿੱਤੀ ਸੀ। ਔਰੰਗਜ਼ੇਬ ਦੇ ਜਰਨੈਲ ਰਾਅਦ ਅੰਦਾਜ਼ ਖ਼ਾਨ ਨੇ ੧੫ ਮਾਰਚ, ਸੰਨ ੧੬੭੨ ਈ. ਨੂੰ ਸਤਨਾਮੀਆਂ ਨੂੰ ਫ਼ਤਹਿ ਕੀਤਾ।"[1]

ਗੱਲ ਬੜੀ ਸਾਫ਼ ਹੈ। ੧੬੭੨ ਈ. ਵਿਚ ਅਫ਼ਗਾਨਾਂ ਨੇ ਬਗ਼ਾਵਤ ਕਰ ਦਿੱਤੀ। ਬਾਦਸ਼ਾਹ ਔਰੰਗਜ਼ੇਬ ਪੇਸ਼ਾਵਰ ਵਲ (ਹਸਨ ਅਬਦਾਲ) ਗਿਆ। ਉਧਰੋਂ ਏਸੇ ਸਾਲ ਦੇ ਮਾਰਚ ਵਿੱਚ ਸਤਨਾਮੀਆਂ ਨੇ ਨਾਰਨੌਲ (ਦਿੱਲੀ ਦੇ ਨੇੜੇ) ਵਿੱਚ ਬਗ਼ਾਵਤ ਕਰ ਦਿੱਤੀ। ਰਾਜਧਾਨੀ ਦੇ ਏਨੇ ਨੇੜੇ ਗੜਬੜ ਹੋ ਜਾਣ ਕਰਕੇ ਬਾਦਸ਼ਾਹ ਫ਼ੌਰਨ ਵਾਪਸ ਦਿੱਲੀ ਆ ਗਿਆ। ਉਸ ਤੋਂ ਪਿੱਛੋਂ ਉਹ ਕਦੇ ਹਸਨ ਅਬਦਾਲ ਵੱਲ ਨਹੀਂ ਗਿਆ, ਕਿਉਂਕਿ ਅਫ਼ਗਾਨਾਂ ਨੇ ਫੇਰ ਉਹਦੇ ਰਾਜ ਵਿੱਚ ਕਦੇ ਸਿਰ ਨਹੀਂ ਉਠਾਇਆ।

ਸਰ ਜਾਦੂ ਨਾਥ ਸਰਕਾਰ[2] ਲਿਖਦਾ ਹੈ :

"ਸਤਨਾਮੀ ਫ਼ਿਰਕਾ ਤੇ ਉਸ ਦੀ ਬਗ਼ਾਵਤ ੧੬੭੨।

"ਸਤਨਾਮੀ ਕਿਸਾਨ ਦੇ ਇਕ ਸਰਕਾਰੀ ਪਿਆਦੇ ਨਾਲ ਮਾਮੂਲੀ ਜੇਹੇ ਝਗੜੇ ਤੋਂ ਗੱਲ ਵੱਧ ਗਈ। ਪੰਜ ਹਜ਼ਾਰ ਸਤਨਾਮੀਆਂ ਨੇ ਹਥਿਆਰ ਉਠਾ ਲਏ। ਨਾਰਨੌਲ ਦੇ ਸ਼ਾਹੀ ਫ਼ੌਜਦਾਰ ਨੂੰ ਸ਼ਕੱਸਤ ਦੇ ਕੇ ਉਹਨਾਂ ਸ਼ਹਿਰ ਉੱਤੇ ਕਬਜ਼ਾ ਕਰ ਲਿਆ, ਮਸੀਤਾਂ ਢਾਹ ਦਿੱਤੀਆਂ ਤੇ ਬਾਗ਼ੀਆਂ ਨੇ ਸ਼ਹਿਰ ਲੁੱਟ ਗਿਆ। ਉਹਨਾਂ ਦੇ ਨਗਾਰਿਆਂ ਦੀ ਗੂੰਜ ਦਿੱਲੀ ਤਕ ਪੁੱਜ ਪਈ, ਤੇ ਦਿੱਲੀ ਦੇ ਸ਼ਹਿਰੀ ਘਬਰਾ ਗਏ। ਉਹਨਾਂ ਦੇ ਜਾਦੂਗਰ ਹੋਣ ਦਾ ਵਿਰੋਧੀਆਂ ਦੇ ਦਿਲਾਂ 'ਤੇ ਬੜਾ ਭੈਅ ਸੀ। ਔਰੰਗਜ਼ੇਬ ਪੂਰੀ ਤਰ੍ਹਾਂ ਭੜਕ ਉੱਠਿਆ। ੧੫ ਮਾਰਚ (੧੬੭੨ ਈ.) ਨੂੰ ਉਹਨੇ ਰਾਅਦ ਅੰਦਾਜ਼ ਖ਼ਾਨ ਦੇ ਕੁਝ ਹੋਰ ਅਫ਼ਸਰਾਂ ਦੇ ਮਾਤਹਿਤ ਦਸ ਹਜ਼ਾਰ ਫ਼ੌਜ ਉਸ ਬਗ਼ਾਵਤ ਨੂੰ ਦਬਾਉਣ ਵਾਸਤੇ ਭੇਜੀ।"[3]

ਇਸ ਲਿਖਤ ਤੋਂ ਸਾਬਤ ਹੁੰਦਾ ਹੈ ਕਿ ਮਾਰਚ, ੧੬੭੨ ਈ. ਵਿੱਚ ਸਤਨਾਮੀਆਂ ਦੀ ਬਗ਼ਾਵਤ ਨੂੰ ਦਬਾਉਣ ਸਮੇਂ ਔਰੰਗਜ਼ੇਬ ਦਿੱਲੀ ਵਿੱਚ ਸੀ।

ਤੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਹੋਈ ਹੈ ਨਵੰਬਰ, ੧੬੭੫ ਈ. ਵਿੱਚ।

ਅਸਲ ਸਵਾਲ ਦਾ ਦੂਸਰਾ ਹਿੱਸਾ ਹੈ ਕਿ ਔਰੰਗਜ਼ੇਬ ਸ਼ਹੀਦੀ ਸਮੇਂ ਦਿੱਲੀ

---

1. ਮਹਾਨ ਕੋਸ਼, (ਭਾਸ਼ਾ ਵਿਭਾਗ, ੧੯੬੦) ਪੰਨਾ ੧੧੦।
2. A short History of Aurangzeb, Printed in 1962, PP, 153-54.
3. ਭਾਵਅਰਥ ਹੈ, ਅੱਖਰੀ ਅਨੁਵਾਦ ਨਹੀਂ।

ਜਾਂ ਨਹੀਂ।

ਪੁਰਾਤਨ ਸਿੱਖ ਇਤਿਹਾਸਕਾਰ ਸਾਰੇ ਹੀ ਮੁਲਾਕਾਤ ਹੋਈ ਮੰਨਦੇ ਹਨ। ਹੁਣ ਦੂਸਰਿਆਂ ਦੀ ਸੁਣੋ।

ਮੁਹੰਮਦ ਲਤੀਫ਼ ਲਿਖਦਾ ਹੈ :

"The emperor had many religious disputations with Tegh Bahadur, and asked him to show miracles"[1]

(ਬਾਦਸ਼ਾਹ ਔਰੰਗਜ਼ੇਬ ਨੇ ਗੁਰੂ ਤੇਗ਼ ਬਹਾਦਰ ਨਾਲ ਕਈ ਵਾਰ ਧਾਰਮਕ ਬਹਿਸਾਂ ਕੀਤੀਆਂ ਤੇ ਕਰਾਮਾਤ ਵਿਖਾਉਣ ਵਾਸਤੇ ਕਿਹਾ।)

ਕਨਿੰਘਮ ਲਿਖਦਾ ਹੈ, "ਗੁਰੂ ਜੀ ਨੂੰ ਬਾਦਸ਼ਾਹ ਦੇ ਪੇਸ਼ ਕੀਤਾ ਗਿਆ।"[2]

ਮੈਕਾਲਿਫ਼ ਲਿਖਦਾ ਹੈ, "ਜਦੋਂ ਗੁਰੂ ਜੀ ਪੰਜਾਂ ਸਿੱਖਾਂ ਸਮੇਤ ਦਿੱਲੀ ਪੁੱਜੇ, ਤਾਂ ਬਾਦਸ਼ਾਹ ਨੇ ਉਹਨਾਂ ਨੂੰ ਬੁਲਾਇਆ ਤੇ ਇਉਂ ਕਿਹਾ ਕਿ ਮੇਰੀ ਖ਼ੁਸ਼ੀ ਇਸ ਵਿੱਚ ਹੈ ਕਿ ਏਥੇ ਸਿਰਫ਼ ਇਕੋ ਮਜ਼ਹਬ ਹੋਵੇ।......।"[3]

ਮੈਕਗਰੇਗਰ ਲਿਖਦਾ ਹੈ : ਗੁਰੂ ਜੀ ਨੂੰ ਬਾਦਸ਼ਾਹ ਦੇ ਪੇਸ਼ ਕੀਤਾ ਗਿਆ।"[4]

ਜਾਰਜ ਬੈਟਲੇ ਸਕਾਟ ਲਿਖਦਾ ਹੈ, "ਗੁਰੂ ਜੀ ਨੂੰ ਗ੍ਰਿਫ਼ਤਾਰ ਕਰ ਕੇ ਦਿੱਲੀ ਬਾਦਸ਼ਾਹ ਕੋਲ ਭੇਜ ਦਿੱਤਾ ਗਿਆ।"[5]

ਆਰ. ਈ. ਪੈਰੀ ਲਿਖਦਾ ਹੈ : ਦਿੱਲੀ ਵਿੱਚ ਬਾਦਸ਼ਾਹ ਔਰੰਗਜ਼ੇਬ ਨੇ ਗੁਰੂ ਤੇਗ਼ ਬਹਾਦਰ ਨੂੰ ਬੜੀ ਬੇਰਹਮੀ ਨਾਲ ਕਤਲ ਕਰਵਾਇਆ।[6]

---

1. History of the Punjab, P. 260
2. He was summoned before the emperor. History of the Sikhs, (1918), P 65.
3. When the Guru with his five Sikhs arrived in Delhi the Emperor sent for him and thus addressed him, 'It is my pleasure that there should be but one religion.'
   The Sikhs Religion, Vol IV, (S. Chand & Co. 1963.) P. 378
4. He (Guru Tegh Bahadur) was sent for to the emperor's presence.
   History of the Sikhs. Vol. I. by M'Gregor. (1970) P. 67.
5. "He was arrested and sent to Aurungzeb at Delhi. Religion and a Short History of the Sikhs, by George Batley Scott (1970) P. 24.
6. Guru Tegh Bahadur at Delhi...was cruelly executed by the Emperor Aurangzeb.
   The Sikhs of the Punjab, by R.E. Parry, (1970) P. 61

ਗ੍ਰਿਫ਼ਤਾਰ ਕਰ ਲਿਆ, ਤੇ ਮੁਸਲਮਾਨ ਹੋਣੋ ਇਨਕਾਰ ਕਰਨ ਉੱਤੇ ਬੜੀ ਬੇਰਹਿਮੀ ਨਾਲ ਕਤਲ ਕਰਵਾ ਦਿੱਤਾ।[1]

ਇੰਦੂ ਭੂਸ਼ਨ ਬੈਨਰਜੀ ਲਿਖਦਾ ਹੈ : ਜਦੋਂ ਗੁਰੂ ਜੀ ਨੂੰ ਮੁਸਲਮਾਨ ਬਣਾਉਣ ਦੀਆਂ ਸਾਰੀਆਂ ਕੋਸ਼ਿਸ਼ਾਂ ਅਸਫਲ ਰਹੀਆਂ, ਤਾਂ ਬਾਦਸ਼ਾਹ ਨੇ ਗੁਰੂ ਜੀ ਦੇ ਕਤਲ ਦਾ ਹੁਕਮ ਦੇ ਦਿੱਤਾ, ਤੇ ਗੁਰੂ ਜੀ ੧੬੭੫ ਵਿੱਚ ਸ਼ਹੀਦ ਕੀਤੇ ਗਏ।[2]

ਕਨ੍ਹਈਆ ਲਾਲ[3] ਤੇ ਹਰੀ ਰਾਮ ਗੁਪਤਾ[4] ਵੀ ਗੁਰੂ ਜੀ ਤੇ ਔਰੰਗਜ਼ੇਬ ਦਾ ਮਿਲਣਾ ਮੰਨਦੇ ਹਨ।

ਏਨੀਆਂ ਗਵਾਹੀਆਂ ਦੇ ਹੁੰਦਿਆਂ, ਇਕ ਗ਼ੁਲਾਮ ਹੁਸੈਨ ਉੱਤੇ ਇਤਬਾਰ ਕਰਕੇ ਇਹ ਮੰਨ ਲੈਣਾ, ਕਿ ਗੁਰੂ ਮਹਾਰਾਜ ਦੀ ਸ਼ਹੀਦੀ ਸਮੇਂ ਔਰੰਗਜ਼ੇਬ ਹਸਨ ਅਬਦਾਲ ਸੀ, ਠੀਕ ਨਹੀਂ।

੨. ਹੁਣ ਗ਼ੁਲਾਮ ਹੁਸੈਨ ਬਾਰੇ ਸੁਣੋ।

ਗ਼ੁਲਾਮ ਹੁਸੈਨ ਨੇ 'ਸਿਆਰ-ਉਲ-ਮੁਤਾਖ਼ਰੀਨ' ਲਿਖੀ ਹੀ ਇਸ ਮਨੋਰਥ ਨਾਲ ਸੀ ਕਿ ਔਰੰਗਜ਼ੇਬ ਨੂੰ ਇਨਸਾਫ਼ ਪਸੰਦ, ਨੇਕ ਤੇ ਨਿਰਦੋਸ਼ ਸਾਬਤ ਕੀਤਾ ਜਾਵੇ, ਤੇ ਉਸ ਦੇ ਵਿਰੋਧੀਆਂ ਜਾਂ ਉਸ ਦੇ ਹੱਥੋਂ ਜ਼ੁਲਮ ਸਹਿਣ ਵਾਲਿਆਂ ਨੂੰ ਦੋਸ਼ੀ ਸਾਬਤ ਕਰਕੇ ਭੰਡਿਆ ਜਾਵੇ।

ਮੈਕਾਲਿਫ਼, ਗ਼ੁਲਾਮ ਹੁਸੈਨ ਦੀ ਲਿਖਤ ਨੂੰ ਇਤਿਹਾਸ ਦਾ ਦਰਜਾ ਨਹੀਂ ਦੇਂਦਾ। ਓਸੇ ਦੇ ਸ਼ਬਦਾਂ ਵਿੱਚ ਪੜ੍ਹੋ :

"It is certain that the other circumstances related by the Muhammdan writer (Ghulam Hussain) are utterly incompatible with the whole tenor of Guru Tegh Bahadur's life and writings, and cannot be accepted as even an approach to history."[5]

---

1. He (Aurangzeb) seized Tegh Bahadur, and caused him to the cruelly executed for refusing to embrace the faith of Islam. A Short History of the Sikhs by C.H. Payne, (1970) P. 32.
2. When all efforts to make him (Guru) embrace Islam failed, the Emperor ordered the Guru's execution and he was beheated in 1675.
3. ਤਾਰੀਖ਼-ਇ-ਪੰਜਾਬ, ਪੰਜਾਬੀ ਯੂਨੀਵਰਸਿਟੀ, (੧੯੬੮) ਪੰਨਾ ੪੨।
4. Later Mughal History of the Panjab (1944) P. 38.
5. The Sikh Religion, Vol. IV, P. 392.

(ਭਾਵਅਰਥ=ਜਿਹੜੇ ਵਾਕਿਆਤ ਜੋ ਕਿ ਮੁਸਲਮਾਨ ਲੇਖਕ—ਗ਼ੁਲਾਮ ਹੁਸੈਨ ਨੇ ਜੋ ਹੋਰ ਹਾਲਾਤ ਵੀ ਲਿਖੇ ਹਨ, ਉਹ ਗੁਰੂ ਤੇਗ਼ ਬਹਾਦਰ ਜੀ ਦੀਆਂ ਲਿਖਤਾਂ ਤੇ ਜੀਵਨ ਢੰਗ ਨਾਲ ਉੱਕਾ ਮੇਲ ਨਹੀਂ ਖਾਂਦੇ, ਇਸ ਲਿਖਤ ਨੂੰ ਇਤਿਹਾਸ ਨਹੀਂ ਮੰਨਿਆ ਜਾ ਸਕਦਾ।)

ਏਸੇ ਪੰਨੇ 'ਤੇ ਮੈਕਾਲਿਫ਼ ਫ਼ੁਟਨੋਟ ਵਿੱਚ ਲਿਖਦਾ ਹੈ :

"The Siyar-ul-Mutaakharin contains many obvious misstatements regarding the other Guru's also."

(ਭਾਵਅਰਥ=ਸਿਆਰ-ਉਲ-ਮੁਤਾਖ਼ਰੀਨ ਵਿੱਚ ਹੋਰ ਗੁਰੂਆਂ ਦੇ ਸਬੰਧ ਵਿੱਚ ਵੀ ਬਹੁਤ ਸਾਰੀਆਂ ਸ਼ਰੀਹਣ ਗ਼ਲਤ ਬਿਆਨੀਆਂ ਹਨ।)

ਹੁਣ ਇਹ ਵੇਖਣਾ ਹੈ ਕਿ ਗ਼ੁਲਾਮ ਹੁਸੈਨ ਨੇ ਲਿਖਿਆ ਕੀ ਹੈ ? ਉਹਦੀ ਲਿਖਤ ਦਾ ਨਿਚੋੜ ਇਹ ਹੈ : 'ਗੁਰੂ ਤੇਗ਼ ਬਹਾਦਰ ਨੇ ਇਕ ਮੁਸਲਮਾਨ ਫ਼ਕੀਰ 'ਆਦਮ ਹਾਫ਼ਿਜ਼' ਨਾਲ ਗੱਠ ਜੋੜ ਕਰ ਲਿਆ। ਮੁਸਲਮਾਨ ਫ਼ਕੀਰ ਮੁਸਲਮਾਨਾਂ ਨੂੰ ਤੇ ਗੁਰੂ ਸਾਹਿਬ ਹਿੰਦੂਆਂ ਨੂੰ ਲੁੱਟਦੇ ਫਿਰਦੇ ਸਨ। ਇਸ ਬਦ-ਅਮਨੀ ਫੈਲਾਉਣ ਦੇ ਦੋਸ਼ ਵਿੱਚ ਲਾਹੌਰ ਦੇ ਗਵਰਨਰ ਨੇ ਦੋਹਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਹ ਕੁਝ ਔਰੰਗਜ਼ੇਬ ਦੇ ਹੁਕਮ ਨਾਲ ਹੋਇਆ। ਫਿਰ ਬਾਦਸ਼ਾਹ ਦੇ ਹੁਕਮ ਨਾਲ ਉਸ ਮੁਸਲਮ ਫ਼ਕੀਰ ਆਦਮ ਹਾਫ਼ਿਜ਼ ਨੂੰ ਅਫ਼ਗ਼ਾਨਿਸਤਾਨ ਵਿੱਚ ਦੇਸ਼-ਨਿਕਾਲਾ ਦੇ ਦਿੱਤਾ ਗਿਆ, ਤੇ ਗੁਰੂ ਮਹਾਰਾਜ ਨੂੰ ਗਵਾਲੀਅਰ ਦੇ ਕਿਲ੍ਹੇ ਵਿੱਚ ਕੈਦ ਕਰ ਦਿੱਤਾ ਗਿਆ। ਕੁਝ ਸਮੇਂ ਪਿੱਛੋਂ ਗਵਾਲੀਅਰ ਦੇ ਕਿਲ੍ਹੇਦਾਰ ਨੂੰ ਔਰੰਗਜ਼ੇਬ ਦਾ ਹੁਕਮ ਪੁੱਜਾ ਕਿ ਗੁਰੂ ਤੇਗ਼ ਬਹਾਦਰ ਦੇ ਸਰੀਰ ਦੇ ਚਾਰ ਟੁਕੜੇ ਕਰਕੇ ਕਿਲ੍ਹੇ ਦੇ ਚੌਹਾਂ ਦਰਵਾਜ਼ਿਆਂ ਉੱਤੇ ਲਟਕਾ ਦਿੱਤੇ ਜਾਣ ਤੇ ਗਵਾਲੀਅਰ ਦੇ ਕਿਲ੍ਹੇਦਾਰ ਨੇ ਬਾਦਸ਼ਾਹ ਦੇ ਇਸ ਹੁਕਮ ਉੱਤੇ ਹੂ-ਬ-ਹੂ ਅਮਲ ਕੀਤਾ।

ਕੀ ਪਾਠਕ ਇਸ ਲਿਖਤ ਨੂੰ ਪ੍ਰਵਾਨ ਕਰ ਲੈਣਗੇ ? ਇਹ ਮੰਨ ਲਿਆ ਜਾਵੇ, ਤਾਂ ਫਿਰ ਦਿੱਲੀ ਦਾ 'ਸੀਸ ਗੰਜ' ਤੇ 'ਰਕਾਬ ਗੰਜ' ਕਿੱਥੋਂ ਆ ਗਏ ?

ਸੋ, ਗ਼ੁਲਾਮ ਹੁਸੈਨ ਦੀ ਲਿਖਤ ਕਿਸੇ ਹਾਲਤ ਵੀ ਮੰਨਣ ਯੋਗ ਨਹੀਂ। ਉਸ ਦਾ ਹਵਾਲਾ ਦੇਣਾ ਬੇ-ਅਰਥ ਹੈ।

੩. ਹੁਣ ਅਸੀਂ ਤੀਸਰੇ ਸਵਾਲ ਵੱਲ ਆਉਂਦੇ ਹਾਂ। (ਸਵਾਲ ਇਕ ਵਾਰ ਫੇਰ ਪੜ੍ਹ ਲਵੋ।)

ਸਾਨੂੰ ਇਕ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਜੇ ਅਸੀਂ ਦੂਸਰਿਆਂ ਦੇ ਇਤਿਹਾਸ ਉੱਤੇ ਨੁਕਤਾਚੀਨੀ ਕਰਦੇ ਹਾਂ, ਤਾਂ ਸਾਡੇ ਇਤਿਹਾਸ ਉੱਤੇ ਵੀ ਦੂਸਰਿਆਂ ਨੂੰ ਨੁਕਤਾਚੀਨੀ ਕਰਨ ਦਾ ਹੱਕ ਹੈ। ਤੇ ਦਲੀਲ ਭਰਪੂਰ ਟੀਕਾ ਟਿੱਪਣੀ ਕਰਨ ਤੋਂ ਕਿਸੇ ਨੂੰ ਰੋਕਿਆ ਨਹੀਂ ਜਾ ਸਕਦਾ।

ਹੁਣ ਅਸਲੀ ਕਹਾਣੀ ਵੱਲ ਆਓ। ਭਾਈ ਮਤੀ ਦਾਸ ਜੀ ਤੇ ਭਾਈ ਦਿਆਲਾ ਜੀ ਨੂੰ ਗੁਰੂ ਜੀ ਦੇ ਸਾਹਮਣੇ, ਬੜੇ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ।

ਫਿਰ ਗੁਰਦੇਵ ਨੂੰ ਧਮਕੀ ਦਿੱਤੀ ਗਈ ਕਿ [illegible] ਇਨਕਾਰ ਕੀਤਾ, ਤਾਂ ਉਹਨਾਂ ਨੂੰ ਸਿੱਖਾਂ ਨਾਲੋਂ ਵੀ ਵੱਧ ਤਸੀਹੇ ਦੇ ਕੇ ਸ਼ਹੀਦ ਕੀਤਾ ਜਾਵੇਗਾ।

ਗੁਰਦੇਵ ਨੇ ਕਿਹਾ, ਅਸੀਂ ਕਰਾਮਾਤ ਵਿਖਾਵਾਂਗੇ। (ਇਹ ਵੀ ਇਕ ਸ਼ਰਤ ਸੀ ਕਿ ਗੁਰੂ ਜੀ ਕਰਾਮਾਤ ਵਿਖਾ ਦੇਣ, ਤਾਂ ਸ਼ਹੀਦ ਨਹੀਂ ਕੀਤੇ ਜਾਣਗੇ।) ਤੇ ਕਰਾਮਾਤ ਇਹ ਸੀ, ਗੁਰਦੇਵ ਨੇ ਇਕ ਕਾਗ਼ਜ਼ ਦਾ ਟੁਕੜਾ, ਉੱਪਰ ਕੁਝ ਲਿਖ ਕੇ, ਆਪਣੀ ਗਰਦਨ ਉੱਤੇ ਬੰਨ੍ਹ ਲਿਆ, ਤੇ ਕਿਹਾ ਕਿ ਤੁਹਾਡੀ ਤਲਵਾਰ ਸਾਡੀ ਗਰਦਨ ਕੱਟ ਨਹੀਂ ਸਕੇਗੀ। ਮਗਰ ਤਲਵਾਰ ਚੱਲੀ, ਤਾਂ ਸੀਸ ਧੜ ਤੋਂ ਵੱਖ ਹੋ ਗਿਆ।

ਹੁਣ ਨੁਕਤਾਚੀਨ ਕਹੇਗਾ ਕਿ ਸਿੱਖਾਂ ਨੂੰ ਦਿੱਤੇ ਗਏ ਅਸਹਿ ਤਸੀਹੇ ਵੇਖ ਕੇ ਗੁਰੂ ਜੀ ਭੈਅਭੀਤ ਹੋ ਗਏ। ਸੋ ਤਸੀਹੇ ਸਹਿਣ ਨਾਲੋਂ ਉਹਨਾਂ ਮੌਤ ਦਾ ਛੋਟਾ ਰਸਤਾ ਚੁਣ ਲਿਆ, ਤੇ ਕਰਾਮਾਤ ਦੇ ਬਹਾਨੇ ਆਪਣਾ ਸੀਸ ਤਲਵਾਰ ਦੇ ਇਕ ਵਾਰ ਨਾਲ ਕਟਵਾ ਲਿਆ। ਕੀ ਉਪਰਲੀ ਕਹਾਣੀ ਕਹਿਣ ਵਾਲੇ ਲੇਖਕ ਇਹੋ ਸਿੱਧ ਕਰਨਾ ਚਾਹੁੰਦੇ ਹਨ ? ਕੀ ਤਸੀਹਿਆਂ ਤੋਂ ਡਰ ਕੇ ਗੁਰੂ ਮਹਾਰਾਜ ਨੇ ਜਾਣ ਬੁਝ ਕੇ ਵੈਰੀ ਨੂੰ ਵਾਰ ਕਰਨ ਵਾਸਤੇ ਪ੍ਰੇਰਿਆ ?

ਫਿਰ ਨਾਲ ਇਕ ਹੋਰ ਸਵਾਦਲੀ ਗੱਲ ਜੋੜੀ ਗਈ ਹੈ। ਉਸ ਕਾਗ਼ਜ਼ ਉੱਤੇ ਲਿਖਿਆ ਸੀ : 'ਸੀਸ ਦੀਆ, ਪਰ ਸਿਰਰ ਨਾ ਦੀਆ।' ਪਰ ਕਹਾਣੀ ਘਾੜੇ ਨੇ ਇਹ ਵੀ ਨਾ ਸੋਚਿਆ ਕਿ ਇਹ ਪੰਗਤੀ ਦਸਵੇਂ ਗੁਰੂ ਜੀ ਦੀ ਹੈ, ਗੁਰੂ ਤੇਗ਼ ਬਹਾਦਰ ਜੀ ਦੀ ਨਹੀਂ।

ਇਸ ਕਹਾਣੀ ਉੱਤੇ ਜ਼ੋਰ ਦੇਣ ਵਾਲਾ ਲੇਖਕ ਜਿਨ੍ਹਾਂ ਪਿਛਲੇ ਲੇਖਕਾਂ ਦਾ ਹਵਾਲਾ ਦੇਵੇਗਾ, ਉਹਨਾਂ ਲੇਖਕਾਂ ਬਾਰੇ ਮੈਂ ਆਪ ਹੀ ਦੱਸ ਦੇਂਦਾ ਹਾਂ। ਉਹ ਹਨ : ਮੈਕਗ੍ਰੇਗਰ (ਭਾਗ ਪਹਿਲਾ, ਪੰਨਾ ੬੭), ਕਨਿੰਘਮ (ਪੰਨਾ ੬੫), ਲਤੀਫ਼ (ਪੰਨਾ ੨੬੦)। ਤੇ ਇਹ ਸਾਰੇ ਹੀ ਗ਼ੁਲਾਮ ਹੁਸੈਨ ਦੀ ਲਿਖਤ ਦਾ ਹਵਾਲਾ ਦੇਂਦੇ ਹਨ। ਇਹਨਾਂ ਵਿੱਚੋਂ ਦੋ ਪੱਛਮੀ ਹਨ ਤੇ ਇਕ ਮੁਸਲਮਾਨ। 'ਸੀਸ ਦੀਆ ਪਰ ਸਿਰਰ ਨਾ ਦੀਆ' ਬਾਰੇ ਇਹਨਾਂ ਦਾ ਭੁਲੇਖਾ ਖਾ ਜਾਣਾ ਸੁਭਾਵਿਕ ਹੈ ਕਿ ਇਹ ਕਿਸ ਗੁਰੂ ਦੀ ਪੰਗਤੀ ਹੈ। ਪਰ ਕੋਈ ਸਿੱਖ ਲੇਖਕ ਵੀ ਇਸ ਬਾਰੇ ਭੁਲੇਖਾ ਖਾ ਜਾਏ, ਤਾਂ ਉਹਦੀ ਪ੍ਰਤੱਖ ਭੁੱਲ ਮੰਨੀ ਜਾਵੇਗੀ।

ਲਤੀਫ਼ ਲਿਖਦਾ ਹੈ : ਇਹ ਕਰਾਮਾਤ ਵੇਖਣ ਵਾਸਤੇ ਬਾਦਸ਼ਾਹ ਤੇ ਉਸ ਦੇ ਉਮਰਾ ਹਾਜ਼ਰ ਸਨ। ਪਰ ਸੀਸ ਕੱਟੇ ਜਾਣ ਉੱਤੇ ਉਹ ਸਾਰੇ ਬਹੁਤ ਪਰੇਸ਼ਾਨ ਹੋ ਗਏ। ਉਹਦੇ ਆਪਣੇ ਸ਼ਬਦਾਂ ਵਿੱਚ ਪੜ੍ਹੋ :

---

1. Evolution of the Khalsa Vol. II, by Indu Bhushan Banerjee, P. 63 ਅਤੇ 'ਰਾਸ਼ਟਰ ਵੀਰ ਗੁਰੂ ਗੋਬਿੰਦ ਸਿੰਘ' ਭਗਤ ਸਿੰਘ ਐਮ. ਏ. ਪੰਨਾ ੨੩।

"The courtiers, tinged with superstition, saw what had occurred, they were struck with horrow and surprise. The emperor himself was disgusted and displeased, and offered the crowd to be dispersed."[1]

ਭਾਵਅਰਥ : (ਕਰਾਮਾਤ ਵੇਖਣ ਆਏ) ਮਜ਼ਹਬੀ ਵਿਸ਼ਵਾਸ ਵਿੱਚ ਪ੍ਰਭਾਵਿਤ ਦਰਬਾਰੀ, ਇਹ ਵੇਖ ਕੇ, ਕਿ ਕੀ ਭਾਣਾ ਵਰਤ ਗਿਆ ਹੈ ? ਹੈਰਾਨੀ ਤੇ ਭੈਅ ਵਿੱਚ ਡੁੱਬ ਗਏ। ਬਾਦਸ਼ਾਹ ਵੀ ਇਹ ਵੇਖ ਕੇ ਬਹੁਤ ਨਾਖ਼ੁਸ਼ ਹੋਇਆ ਤੇ ਉਹਨੇ ਹੁਕਮ ਦੇ ਕੇ ਭੀੜ ਨੂੰ ਖਿਲਾਰ ਦਿੱਤਾ।

ਲੇਖਕ ਨੇ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਬਾਦਸ਼ਾਹ ਗੁਰੂ ਸਾਹਿਬ ਨੂੰ ਸ਼ਹੀਦ ਕਰਨ ਵਿੱਚ ਖ਼ੁਸ਼ ਨਹੀਂ ਸੀ ਤੇ ਇਹ ਉਸ ਦੀ ਇੱਛਿਆ ਦੇ ਉਲਟ ਹੋਇਆ। ਇਹ ਪ੍ਰਭਾਵ ਪਾਉਣ ਵਾਸਤੇ ਹੀ ਇਹ ਕਹਾਣੀ ਘੜੀ ਗਈ ਹੈ।

ਯਾਦ ਰੱਖੋ, ਇਹੋ ਜਿਹੀਆਂ ਜਜ਼ਬਾਤੀ ਲਿਖਤਾਂ ਇਤਿਹਾਸ ਨੂੰ ਕਮਜ਼ੋਰ ਕਰਦੀਆਂ ਹਨ, ਕੌਮ ਦਾ ਕੁਝ ਸਵਾਰਦੀਆਂ ਨਹੀਂ। ਇਤਿਹਾਸ ਲਿਖਣ ਲੱਗਿਆਂ ਲੇਖਕ ਨੂੰ (ਖ਼ਾਸ ਕਰ ਉਸ ਧਰਮ ਦੇ ਮੰਨਣ ਵਾਲੇ ਲੇਖਕ ਨੂੰ) ਪੂਰੀ ਜ਼ਿੰਮੇਂਵਾਰੀ ਤੋਂ ਕੰਮ ਲੈਣਾ ਚਾਹੀਦਾ ਹੈ, ਤਾਕਿ ਪਾਠਕ (ਖ਼ਾਸ ਕਰ ਨੁਕਤਾਚੀਨ) ਉਸ ਦੀ ਲਿਖਤ ਦੇ ਉਲਟ ਅਰਥ ਨਾ ਕੱਢ ਸਕੇ।

ਸੱਚਾਈ ਇਹ ਹੈ ਕਿ ਧਰਮ ਦੀ ਰੱਖਿਆ ਵਾਸਤੇ ਗੁਰੂ ਮਹਾਰਾਜ ਹਰ ਕਿਸਮ ਦੇ ਤਸੀਹੇ ਸਹਿਣ ਵਾਸਤੇ ਤਿਆਰ ਹੋ ਕੇ ਗਏ ਤੇ ਔਰੰਗਜ਼ੇਬ ਦੇ ਹੁਕਮ ਨਾਲ ਸ਼ਹੀਦ ਕਰ ਦਿੱਤੇ ਗਏ।

## ਸ਼ਹੀਦੀ ਦਾ ਅਸਰ

ਲੋਕਾਂ ਉੱਤੇ ਇਸ ਸ਼ਹੀਦੀ ਦਾ ਅਸਰ ਬਹੁਤ ਪਿਆ। ਸਾਰੇ ਦੇਸ਼ ਵਿੱਚ ਰੋਹ ਦੀ ਅੱਗ ਧੁਖਣ ਲੱਗ ਪਈ।

ਸਰ ਗੋਕਲ ਚੰਦ ਨਾਰੰਗ ਲਿਖਦਾ ਹੈ, 'ਜੋ ਜੋ ਕਾਰਨਾਮੇ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਜੀਵਨ ਵਿੱਚ ਕੀਤੇ, ਸ਼ਹੀਦੀ ਉਹਨਾਂ ਸਾਰਿਆਂ ਨਾਲੋਂ ਉੱਤਮ ਸੀ। ਉਹਨਾਂ ਦੀ ਵਡਿਆਈ ਨੂੰ ਸਾਰਾ ਭਾਰਤ ਜਾਣਦਾ ਸੀ। ਰਾਜਪੂਤ ਰਾਜਿਆਂ ਦੇ ਦਿਲ ਵਿੱਚ ਗੁਰੂ ਜੀ ਦਾ ਬੜਾ ਸਤਿਕਾਰ ਸੀ। ਪੰਜਾਬ ਦੀ ਪੇਂਡੂ ਵੱਸੋਂ ਗੁਰੂ ਜੀ ਦੀ ਪੂਜਾ ਕਰਦੀ ਸੀ। ਆਮ ਤੌਰ 'ਤੇ ਉਹ ਹਿੰਦੂਆਂ ਦੇ ਪੀਰ (ਆਗੂ) ਸਮਝੇ ਜਾਂਦੇ ਸਨ।'[2] ਅੱਗੇ ਚੱਲ ਕੇ ਏਹਾ ਲੇਖਕ ਫਿਰ ਲਿਖਦਾ ਹੈ, "ਸਮੁੱਚੇ ਤੌਰ 'ਤੇ ਹਿੰਦੂਆਂ ਨੇ ਗੁਰੂ ਜੀ ਦੀ ਸ਼ਹੀਦੀ ਨੂੰ ਹਿੰਦੂ ਧਰਮ ਵਾਸਤੇ ਕੀਤੀ ਗਈ ਕੁਰਬਾਨੀ ਸਮਝਿਆ। ਸਾਰਾ ਪੰਜਾਬ ਗ਼ੁੱਸੇ ਤੇ ਬਦਲੇ ਦੀ ਅੱਗ ਵਿੱਚ ਸੜਨ ਲੱਗ ਪਿਆ। ਮਾਝੇ ਤੇ

1. Latif, P. 260.
2. Transformation of Sikhism, Third Edition, P. 115.

ਮਾਲਵੇ ਦੇ ਦਲੇਰ ਜੱਟ ਕੇਵਲ ਇਕ ਆਗੂ ਦੀ ਲੋੜ ਮਹਿਸੂਸ ਕਰਦੇ ਸਨ, ਜਿਸ ਦੀ ਅਗਵਾਈ ਵਿੱਚ ਉਹ ਲੜ ਸਕਣ, ਤੇ ਆਪਣੇ ਧਰਮ ਨਾਲ ਹੋਏ ਅੱਤਿਆਚਾਰ ਦਾ ਬਦਲਾ ਲੈ ਸਕਣ। ਤੇ ਅਜਿਹਾ ਲੀਡਰ ਉਹਨਾਂ ਨੂੰ ਨੌਜਵਾਨ ਗੁਰੂ ਗੋਬਿੰਦ ਸਿੰਘ ਵਿੱਚ ਮਿਲ ਗਿਆ।[1]

ਇੰਦੂ ਭੂਸ਼ਨ ਬੈਨਰਜੀ ਲਿਖਦਾ ਹੈ, "ਔਰੰਗਜ਼ੇਬ ਦੀ ਮਜ਼੍ਹਬੀ ਨੀਤੀ ਦੇ ਖ਼ਿਲਾਫ਼ ਵਿਰੋਧ ਕਰਨ ਵਾਲਿਆਂ ਨੂੰ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਨੇ ਬਲ ਬਖ਼ਸ਼ਿਆ ਤੇ ਨਾਲ ਹੀ ਸਿੱਖਾਂ ਦੇ ਵਿਕਾਸ ਦਾ ਰਸਤਾ ਸਾਫ਼ ਕਰ ਦਿੱਤਾ।[2]

ਪ੍ਰੋ: ਪੂਰਨ ਸਿੰਘ ਲਿਖਦਾ ਹੈ, "ਗੁਰੂ ਜੀ ਦੀ ਸ਼ਹਾਦਤ ਪਿੱਛੋਂ ਇਕ ਤੂਫ਼ਾਨ ਉੱਠਿਆ, ਜੋ ਔਰੰਗਜ਼ੇਬ ਦੀ ਸਲਤਨਤ ਨੂੰ ਸੁੱਕੇ ਹੋਏ ਪੱਤੇ ਵਾਂਗ ਉਡਾ ਕੇ ਲੈ ਗਿਆ।"[3]

ਕਨਿੰਘਮ ਲਿਖਦਾ ਹੈ, "(ਗੁਰੂ) ਗੋਬਿੰਦ (ਸਿੰਘ) ਦੇ ਮਨ 'ਤੇ ਪਿਤਾ ਦੀ ਸ਼ਹੀਦੀ ਦਾ ਬਹੁਤ ਅਸਰ ਪਿਆ। ਮੁਲਕ ਦੀ ਨਿੱਘਰੀ ਹੋਈ ਹਾਲਤ ਨੂੰ ਸੁਧਾਰਨ ਵਾਸਤੇ ਉਸ ਬਾਲਕ-ਗੁਰੂ ਨੇ ਆਪਣੇ ਆਪ ਨੂੰ ਦਾਉ ਉੱਤੇ ਲਾ ਦਿੱਤਾ। ਉਹ ਮੁਸਲਮਾਨਾਂ ਦਾ ਸਖ਼ਤ ਦੁਸ਼ਮਣ ਬਣ ਗਿਆ। ਉਹਨੇ ਹਾਰੇ ਹੋਏ ਹਿੰਦੂਆਂ ਨੂੰ ਜਿਊਂਦੀ-ਜਾਗਦੀ ਕੌਮ ਬਣਾਉਣ ਦਾ ਦ੍ਰਿੜ੍ਹ ਨਿਸ਼ਚਾ ਕਰ ਲਿਆ।"[4]

ਗਿਆਨੀ ਪ੍ਰਤਾਪ ਸਿੰਘ ਲਿਖਦਾ ਹੈ, "ਨੌਵੇਂ ਪਾਤਸ਼ਾਹ ਦੀ ਸ਼ਹੀਦੀ ਨੇ ਇਕ ਅਜਿਹੀ ਜਵਾਲਾ ਪ੍ਰਚੰਡ ਕੀਤੀ, ਜਿਸ ਨੇ ਮੁਗ਼ਲ ਰਾਜ ਦਾ ਖ਼ਾਤਮਾ ਕਰਕੇ ਰੱਖ ਦਿੱਤਾ[*]।"

ਇਉਂ ਸਮਝੋ ਕਿ ਗੁਰੂ ਗੋਬਿੰਦ ਸਿੰਘ ਸਾਹਿਬ, ਤੇ ਉਹਨਾਂ ਤੋਂ ਪਿੱਛੋਂ ਜੋ ਸਿੱਖ ਪੰਥ ਨੇ ਕੀਤਾ, ਉਹ ਸਭ ਗੁਰੂ ਤੇਗ਼ ਬਹਾਦਰ ਜੀ ਦੀ ਕੁਰਬਾਨੀ ਦਾ ਫਲ ਸੀ।

ਸੀਤਲ ਭਵਨ, **ਸੋਹਣ ਸਿੰਘ ਸੀਤਲ**

ਮਾਡਲ ਗਰਾਮ, ਲੁਧਿਆਣਾ-੨ ੨੮-੮-੭੫

---

1. Ibd. P. 116.
2. Evolution of the Khalsa, Vol. II, Second Edition P. 637.
3. Ten Masters, P. 96.
4. A History of the Sikhs, Printed in 1918, P. 66.

* ਗੁਰਮਤ ਲੈਕਚਰ, ਛੇਵੀਂ ਐਡੀਸ਼ਨ, ਪੰਨਾ ੩੪੫।

# ਗੁਰੂ ਤੇ.ਗ ਬਹਾਦਰ ਜੀ ਦੀ ਬਾਣੀ

ਆਦਿ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਮਹਾਰਾਜ ਦੇ ਉਚਾਰੇ ਹੋਏ ੫੯ ਸ਼ਬਦ ਤੇ ੫੭ ਸ਼ਲੋਕ ਹਨ। ਨੌਂਵੇਂ ਮਹੱਲੇ ਦੇ ਸ਼ਲੋਕ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿੱਚ ਹਨ, ਜੋ ਪਾਠ ਦੀ ਸਮਾਪਤੀ ਵੇਲੇ ਪੜ੍ਹੇ ਜਾਂਦੇ ਹਨ। ਉਨਾਸਠ ਸ਼ਬਦ ਪੰਦਰਾਂ ਰਾਗਾਂ ਵਿੱਚ ਥਾਂ ਪਰ ਥਾਂ ਦਰਜ ਹਨ। ਉਹਨਾਂ ਦਾ ਵੇਰਵਾ ਇਉਂ ਹੈ :—

| | | | | | | |
|---|---|---|---|---|---|---|
| ਰਾਗ | ਗਉੜੀ | ਵਿੱਚ | ੯ | ਸ਼ਬਦ | ਪੰਨਾ | ੨੧੯ |
| ,, | ਆਸਾ | ਵਿੱਚ | ੧ | ,, | ,, | ੪੧੧ |
| ,, | ਦੇਵਗੰਧਾਰੀ | ,, | ੩ | ,, | ,, | ੫੩੬ |
| ,, | ਬਿਹਾਗੜਾ | ,, | ੧ | ,, | ,, | ੫੩੭ |
| ,, | ਸੋਰਠਿ | ,, | ੧੨ | ,, | ,, | ੬੩੧ |
| ,, | ਧਨਾਸਰੀ | ,, | ੪ | ,, | ,, | ੬੮੪ |
| ,, | ਜੈਤਸਰੀ | ,, | ੩ | ,, | ,, | ੭੦੨ |
| ,, | ਟੋਡੀ | ,, | ੧ | ,, | ,, | ੭੧੮ |
| ,, | ਤਿਲੰਗ | ,, | ੩ | ,, | ,, | ੭੨੬ |
| ,, | ਬਿਲਾਵਲ | ,, | ੩ | ,, | ,, | ੮੩੦ |
| ,, | ਰਾਮਕਲੀ | ,, | ੩ | ,, | ,, | ੯੦੧ |
| ,, | ਮਾਰੂ | ,, | ੩ | ,, | ,, | ੧੦੦੪ |
| ,, | ਬਸੰਤ | ,, | ੫ | ,, | ,, | ੧੧੮੬ |
| ,, | ਸਾਰੰਗ | ,, | ੪ | ,, | ,, | ੧੨੩੧ |
| ,, | ਜੈਜਾਵੰਤੀ | ,, | ੪ | ,, | ,, | ੧੩੫੨ |

ਯਾਦ ਰਹੇ, ਜੈਜਾਵੰਤੀ ਰਾਗ ਕੇਵਲ ਗੁਰੂ ਤੇਗ ਬਹਾਦਰ ਸਾਹਿਬ ਨੇ ਵਰਤਿਆ ਹੈ।

ਕਿਸੇ ਵੀ ਮਹਾਂਪੁਰਸ਼ ਦੇ ਅਸਲੀ ਵਿਚਾਰ ਉਹਨਾਂ ਦੀ ਆਪਣੀ ਰਚਨਾ ਵਿੱਚੋਂ ਹੀ ਮਿਲ ਸਕਦੇ ਹਨ

ਸੰਸਾਰ ਦੇ ਬਹੁਤ ਸਾਰੇ ਧਾਰਮਿਕ ਮਹਾਂਪੁਰਸ਼ਾਂ ਨੇ ਆਪਣੇ ਵਿਚਾਰ ਆਪਣੇ ਹੱਥੀਂ ਨਹੀਂ ਲਿਖੇ, ਸਗੋਂ ਉਹਨਾਂ ਦੇ ਵਿਚਾਰ ਹੋਰ ਵਿਦਵਾਨਾਂ ਨੇ ਹੀ ਉਸ ਸਮੇਂ, (ਜਾਂ ਉਸ ਤੋਂ ਪਿੱਛੋਂ) ਲਿਖੇ ਹਨ। ਪਰ ਸਿੱਖਾਂ ਦੇ ਦਸਾਂ ਗੁਰੂਆਂ ਵਿੱਚੋਂ ਸੱਤਾਂ ਨੇ ਆਪਣੇ ਵਿਚਾਰ ਆਪਣੀ ਬਾਣੀ ਵਿੱਚ ਪ੍ਰਗਟਾਏ ਹਨ। ਪਹਿਲੇ ਪੰਜ ਗੁਰੂ ਸਾਹਿਬ ਤੇ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ 'ਆਦਿ ਗੁਰੂ ਗ੍ਰੰਥ ਸਾਹਿਬ' ਵਿੱਚ ਦਰਜ ਹੈ। ਦਸਮ ਪਾਤਸ਼ਾਹ ਦੀ ਰਚਨਾ ਦਸਮ ਗ੍ਰੰਥ ਵਿੱਚ ਹੈ।

ਹੁਣ ਅਸੀਂ ਗੁਰੂ ਤੇਗ਼ ਬਹਾਦਰ ਸਾਹਿਬ ਦੀ ਪਵਿੱਤਰ ਬਾਣੀ ਦੇਂਦੇ ਹਾਂ, ਤਾਕਿ ਉਸ ਦਾ ਅਧਿਐਨ ਕਰਕੇ ਪਾਠਕ ਆਪ ਵੀ ਉਸ ਬਾਰੇ ਆਪਣੀ ਰਾਏ ਬਣਾ ਸਕੇ।

੧ੴ ਸਤਿਗੁਰ ਪ੍ਰਸਾਦਿ॥

## ਰਾਗੁ ਗਉੜੀ ਮਹਲਾ ੯॥

ਸਾਧੋ, ਮਨ ਕਾ ਮਾਨੁ ਤਿਆਗਉ॥
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ, ਤਾ ਤੇ ਅਹਿਨਿਸਿ ਭਾਗਉ॥੧॥ ਰਹਾਉ॥
ਸੁਖੁ ਦੁਖੁ ਦੋਨੋ ਸਮ ਕਰਿ ਜਾਨੈ, ਅਉਰੁ ਮਾਨੁ ਅਪਮਾਨਾ॥
ਹਰਖ ਸੋਗ ਤੇ ਰਹੈ ਅਤੀਤਾ, ਤਿਨਿ ਜਗਿ ਤਤੁ ਪਛਾਨਾ॥੧॥
ਉਸਤਤਿ ਨਿੰਦਾ ਦੋਊ ਤਿਆਗੈ, ਖੋਜੈ ਪਦੁ ਨਿਰਬਾਨਾ॥
ਜਨ ਨਾਨਕ ਇਹੁ ਖੇਲੁ ਕਠਨੁ ਹੈ, ਕਿਨਹੂੰ ਗੁਰਮੁਖਿ ਜਾਨਾ॥੨॥੧॥

(ਦੁਰਜਨ= ਬੁਰੇ ਪੁਰਸ਼। ਅਹਿਨਿਸਿ = ਦਿਨ ਰਾਤ। ਸਮ = ਬਰਾਬਰ। ਹਰਖ = ਖ਼ੁਸ਼ੀ। ਅਤੀਤਾ = ਪਰੇ, ਦੂਰ, ਨਿਰਲੇਪ। ਤਤੁ = ਅਸਲੀਅਤ, ਜ਼ਿੰਦਗੀ ਦਾ ਮਨੋਰਥ। ਪਦ ਨਿਰਬਾਨਾ = ਵਾਸ਼ਨਾ ਰਹਿਤ, ਆਤਮਕ ਅਵਸਥਾ। ਗੁਰਮੁਖਿ = ਗੁਰੂ ਦੁਆਰਾ, ਗੁਰੂ ਦੀ ਕਿਰਪਾ ਨਾਲ।)

## ਗਉੜੀ ਮਹਲਾ ੯॥

ਸਾਧੋ, ਰਚਨਾ ਰਾਮਿ ਬਨਾਈ॥
ਇਕਿ ਬਿਨਸੈ, ਇਕ ਅਸਥਿਰੁ ਮਾਨੈ, ਅਚਰਜੁ ਲਖਿਓ ਨ ਜਾਈ॥੧॥ ਰਹਾਉ॥
ਕਾਮ ਕ੍ਰੋਧ ਮੋਹ ਬਸਿ ਪ੍ਰਾਨੀ, ਹਰਿ ਮੂਰਤਿ ਬਿਸਰਾਈ॥
ਝੂਠਾ ਤਨੁ ਸਾਚਾ ਕਰਿ ਮਾਨਿਓ, ਜਿਉ ਸੁਪਨਾ ਰੈਨਾਈ॥੧॥
ਜੋ ਦੀਸੈ, ਸੋ ਸਗਲ ਬਿਨਾਸੈ, ਜਿਉ ਬਾਦਰ ਕੀ ਛਾਈ॥
ਜਨ ਨਾਨਕ ਜਗੁ ਜਾਨਿਓ ਮਿਥਿਆ, ਰਹਿਓ ਰਾਮ ਸਰਨਾਈ॥੨॥੨॥

(ਰਾਮਿ = ਰਾਮ ਨੇ। ਬਿਨਸੈ = ਹੁੰਦਾ ਹੈ। ਲਖਿਓ ਨ ਜਾਈ = ਜਾਣਿਆ ਨਹੀਂ ਜਾ ਸਕਦਾ। ਰੈਨਾਈ = ਰਾਤ ਦਾ। ਬਾਦਰ = ਬੱਦਲ। ਛਾਈ = ਛਾਂ। ਮਿਥਿਆ = ਨਾਸ਼ਵੰਤ, ਝੂਠਾ।)

## ਗਉੜੀ ਮਹਲਾ ੯॥

ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ॥
ਅਹਿਨਿਸਿ ਮਗਨੁ ਰਹੈ ਮਾਇਆ ਮੈ, ਕਹੁ ਕੈਸੇ ਗੁਨ ਗਾਵੈ॥੧॥ ਰਹਾਉ॥
ਪੂਤ, ਮੀਤ, ਮਾਇਆ ਮਮਤਾ ਸਿਉ, ਇਹ ਬਿਧਿ ਆਪੁ ਬੰਧਾਵੈ॥
ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ, ਦੇਖਿ ਤਾਸਿ ਉਠਿ ਧਾਵੈ॥੧॥

ਭੁਗਤਿ ਮੁਕਤਿ ਕਾ ਕਾਰਨੁ ਸੁਆਮੀ, ਮੂੜ ਤਾਹਿ ਬਿਸਰਾਵੈ॥
ਜਨ ਨਾਨਕ ਕੋਟਨ ਮਹਿ ਕੋਊ, ਭਜਨੁ ਰਾਮ ਕੋ ਪਾਵੈ॥੨॥੩॥

(ਅਹਿ = ਦਿਨ। ਨਿਸਿ = ਰਾਤ। ਮਗਨੁ = ਮਸਤ, ਲੀਨ। ਇਹ ਬਿਧਿ ਆਪੁ ਬੰਧਾਵੈ = ਇਸ ਢੰਗ ਨਾਲ ਆਪਣੇ ਆਪ ਨੂੰ ਬੰਨ੍ਹਾ (ਫ਼ਸਾ) ਲੈਂਦਾ ਹੈ। ਮ੍ਰਿਗ ਤ੍ਰਿਸਨਾ= ਧੁੱਪ ਵਿੱਚ ਚਮਕਦੀ ਰੇਤ ਦੀ ਥਾਂ ਪਾਣੀ ਦਾ ਭੁਲੇਖਾ ਪੈਣਾ। ਤਾਸਿ = ਉਸ ਵੱਲ। ਭੁਗਤਿ = ਦੁਨੀਆਂ ਦੇ ਭੋਗ ਪਦਾਰਥ, ਸੁੱਖ। ਮੁਕਤਿ = ਮੁਕਤੀ, ਮੋਖ। ਮੂੜ = ਮੂਰਖ। ਕੋਟਨ ਮਹਿ = ਕਰੋੜਾਂ ਵਿੱਚ।)

## ਗਉੜੀ ਮਹਲਾ ੯॥

ਸਾਧੋ, ਇਹੁ ਮਨੁ ਗਹਿਓ ਨ ਜਾਈ॥
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ, ਯਾ ਤੇ ਥਿਰੁ ਨਾ ਰਹਾਈ॥੧॥ ਰਹਾਉ॥
ਕਠਨ ਕਰੋਧ ਘਟ ਹੀ ਕੇ ਭੀਤਰਿ, ਜਿਹ ਸੁਧਿ ਸਭ ਬਿਸਰਾਈ॥
ਰਤਨੁ ਗਿਆਨੁ ਸਭ ਕੋ ਹਿਰਿ ਲੀਨਾ, ਤਾ ਸਿਉ ਕਛੁ ਨ ਬਸਾਈ॥੧॥
ਜੋਗੀ ਜਤਨ ਕਰਤ ਸਭਿ ਹਾਰੇ, ਗੁਨੀ ਰਹੇ ਗੁਨ ਗਾਈ॥
ਜਨ ਨਾਨਕ ਹਰਿ ਭਏ ਦਇਆਲਾ, ਤਉ ਸਭ ਬਿਧਿ ਬਨਿ ਆਈ॥੨॥੪॥

(ਗਹਿਓ ਨ ਜਾਈ = ਫੜਿਆ ਨਹੀਂ ਜਾਂਦਾ, ਵੱਸ ਵਿੱਚ ਨਹੀਂ ਰਹਿੰਦਾ। ਚੰਚਲ = ਕਦੇ ਨਾ ਟਿਕਣ ਵਾਲੀ। ਯਾ ਤੇ = ਇਸ ਕਾਰਨ। ਘਟ = ਹਿਰਦਾ। ਜਿਹ= ਜਿਸ ਕ੍ਰੋਧ ਨੇ। ਹਿਰਿ ਲੀਨਾ = ਚੁਰਾ ਲਿਆ। ਬਸਾਈ = ਵੱਸ, ਜ਼ੋਰ, ਉਸ ਨਾਲ ਕੋਈ ਪੇਸ਼ ਨਹੀਂ ਜਾਂਦੀ।)

## ਗਉੜੀ ਮਹਲਾ ੯॥

ਸਾਧੋ, ਗੋਬਿੰਦ ਕੇ ਗੁਨ ਗਾਵਉ॥
ਮਾਨਸ ਜਨਮੁ ਅਮੋਲਕੁ ਪਾਇਓ, ਬਿਰਥਾ ਕਾਹਿ ਗਵਾਵਉ॥੧॥ ਰਹਾਉ॥
ਪਤਿਤ ਪੁਨੀਤ ਦੀਨ ਬੰਧੁ ਹਰਿ, ਸਰਨਿ ਤਾਹਿ ਤੁਮ ਆਵਉ॥
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ, ਤੁਮ ਕਾਹੇ ਬਿਸਰਾਵਉ॥੧॥
ਤਜਿ ਅਭਿਮਾਨ ਮੋਹ ਮਾਇਆ ਫੁਨਿ, ਭਜਨ ਰਾਮ ਚਿਤੁ ਲਾਵਉ॥
ਨਾਨਕੁ ਕਹਤ ਮੁਕਤਿ ਪੰਥ ਇਹੁ, ਗੁਰਮੁਖਿ ਹੋਇ ਤੁਮ ਪਾਵਉ॥੨॥੫॥

(ਪਤਿਤ = ਪਾਪੀ, ਵਿਕਾਰੀ। ਪੁਨੀਤ = ਪਵਿੱਤਰ, ਪਾਪੀਆਂ ਨੂੰ ਪਵਿੱਤਰ ਕਰਨ ਵਾਲਾ। ਦੀਨ = ਗ਼ਰੀਬ। ਬੰਧੁ = ਸੰਬੰਧੀ। ਦੀਨ ਬੰਧੁ = ਗ਼ਰੀਬਾਂ ਦਾ ਸਹਾਈ। ਗਜ = ਹਾਥੀ। ਤ੍ਰਾਸੁ = ਡਰ, ਸੰਕਟ। ਭਾਗਵਤ ਦੀ ਕਥਾ ਅਨੁਸਾਰ ਰਿਸ਼ੀ ਦੇ ਸਰਾਪ ਕਾਰਨ ਇਕ ਗੰਧਰਬ ਹਾਥੀ ਬਣ ਗਿਆ। ਉਹ ਨਦੀ ਤੋਂ ਪਾਣੀ ਪੀਣ ਗਿਆ, ਤਾਂ ਤੰਦੂਵੇ ਨੇ ਉਹਨੂੰ ਆਪਣੀਆਂ ਤਾਰਾਂ ਵਿੱਚ ਫਾਹ ਲਿਆ। ਅੰਤ ਸਮੇਂ ਹਾਥੀ ਨੇ ਈਸ਼ਵਰ ਦਾ ਨਾਮ ਯਾਦ ਕੀਤਾ, ਤਾਂ ਉਹਨੂੰ ਤੰਦੂਵੇ ਤੋਂ ਖ਼ਲਾਸੀ

ਮਿਲੀ। ਫੁਨਿ = ਫੇਰ, ਮੁੜ ਕੇ। ਮੁਕਤਿ ਪੰਥ = ਮੁਕਤੀ ਦਾ ਰਸਤਾ। ਗੁਰਮੁਖਿ = ਗੁਰੂ ਦੇ ਉਪਦੇਸ਼ ਰਾਹੀਂ।)

## ਗਉੜੀ ਮਹਲਾ ੯॥

ਕੋਊ ਮਾਈ, ਭੂਲਿਓ ਮਨੁ ਸਮਝਾਵੈ॥
ਬੇਦ ਪੁਰਾਨ ਸਾਧ ਮਗ ਸੁਨਿ ਕਰਿ, ਨਿਮਖ ਨ ਹਰਿ ਗੁਨ ਗਾਵੈ॥੧॥ ਰਹਾਉ॥
ਦੁਰਲਭ ਦੇਹ ਪਾਇ ਮਾਨਸ ਕੀ, ਬਿਰਥਾ ਜਨਮੁ ਸਿਰਾਵੈ॥
ਮਾਇਆ ਮੋਹ ਮਹਾ ਸੰਕਟ ਬਨ, ਤਾ ਸਿਉ ਰੁਚ ਉਪਜਾਵੈ॥੧॥
ਨਾਨਕ ਮੁਕਤਿ ਤਾਹਿ ਤੁਮ ਮਾਨਹੁ, ਜਿਹ ਘਟਿ ਰਾਮੁ ਸਮਾਵੈ॥੨॥੬॥

(ਸਾਧ ਮਗ = ਸਾਧੂ ਪੁਰਸ਼ਾਂ ਵਾਲਾ ਰਸਤਾ। ਨਿਮਖ = ਅੱਖ ਝਮਕਣ ਜਿੰਨਾ ਸਮਾਂ। ਬਿਰਥਾ = ਬੇਅਰਥ। ਸਿਰਾਵੈ = ਗੁਜ਼ਾਰਦਾ ਹੈ। ਮਹਾਂ ਸੰਕਟ ਬਨ = ਔਕੜਾਂ ਨਾਲ ਭਰਿਆ ਹੋਇਆ ਵੱਡਾ ਜੰਗਲ। ਰੁਚੀ = ਪਿਆਰ।)

## ਗਉੜੀ ਮਹਲਾ ੯॥

ਸਾਧੋ, ਰਾਮ ਸਰਨਿ ਬਿਸਰਾਮਾ॥
ਬੇਦ ਪੁਰਾਨ ਪੜੇ ਕੋ ਇਹ ਗੁਨ, ਸਿਮਰੇ ਹਰਿ ਕੋ ਨਾਮਾ॥੧॥ ਰਹਾਉ॥
ਲੋਭ ਮੋਹ ਮਾਇਆ ਮਮਤਾ ਫੁਨਿ, ਅਉ ਬਿਖਿਅਨ ਕੀ ਸੇਵਾ॥
ਹਰਖ ਸੋਗ ਪਰਸੈ ਜਿਹ ਨਾਹਨਿ, ਸੋ ਮੂਰਤਿ ਹੈ ਦੇਵਾ॥੧॥
ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ, ਤਿਉ ਕੰਚਨ ਅਰੁ ਪੈਸਾ॥
ਉਸਤਤਿ ਨਿੰਦਾ ਏ ਸਮ ਜਾ ਕੈ, ਲੋਭੁ ਮੋਹੁ ਫੁਨਿ ਤੈਸਾ॥੨॥
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ, ਤਿਹ ਤੁਮ ਜਾਨਹੁ ਗਿਆਨੀ॥
ਨਾਨਕ ਮੁਕਤਿ ਤਾਹਿ ਤੁਮ ਮਾਨਹੁ, ਇਹ ਬਿਧਿ ਕੋ ਜੋ ਪ੍ਰਾਨੀ॥੩॥੭॥

(ਬਿਸਰਾਮਾ= ਟਿਕਾਉ, ਸ਼ਕਤੀ, ਸੁੱਖ। ਬਿਖਿਅਨ ਕੀ ਸੇਵਾ = ਵਿਸ਼ਿਆਂ ਦਾ ਸੇਵਨ, ਵਿਸ਼ੇ-ਵਿਕਾਰਾਂ ਵਿੱਚ ਲੀਨ ਰਹਿਣਾ। ਬਿਖੁ = ਜ਼ਹਿਰ। ਕੰਚਨ = ਸੋਨਾ। ਪੈਸਾ = ਤਾਂਬਾ।)

## ਗਉੜੀ ਮਹਲਾ ੯॥

ਮਨ ਰੇ, ਕਹਾ ਭਇਓ ਤੈ ਬਉਰਾ॥
ਅਹਿਨਿਸਿ ਅਉਧ ਘਟੈ ਨਹੀ ਜਾਨੈ, ਭਇਓ ਲੋਭ ਸੰਗਿ ਹਉਰਾ॥੧॥ ਰਹਾਉ॥
ਜੋ ਤਨੁ ਤੈ ਅਪਨੋ ਕਰਿ ਮਾਨਿਓ, ਅਰੁ ਸੁੰਦਰ ਗ੍ਰਿਹ ਨਾਰੀ॥
ਇਨ ਮੈਂ ਕਛੁ ਤੇਰੋ ਰੇ ਨਾਹਨਿ, ਦੇਖਹੁ ਸੋਚਿ ਬਿਚਾਰੀ॥੧॥
ਰਤਨ ਜਨਮ ਅਪਨੋ ਤੈ ਹਾਰਿਓ, ਗੋਬਿੰਦ ਗਤਿ ਨਹੀ ਜਾਨੀ॥
ਨਿਮਖ ਨ ਲੀਨ ਭਇਓ ਚਰਨਨ ਸਿੰਉ, ਬਿਰਥਾ ਅਉਧ ਸਿਰਾਨੀ॥੨॥
ਕਹੁ ਨਾਨਕ ਸੋਈ ਨਰੁ ਸੁਖੀਆ, ਰਾਮ ਨਾਮ ਗੁਨ ਗਾਵੈ॥
ਅਉਰ ਸਗਲ ਜਗੁ ਮਾਇਆ ਮੋਹਿਆ, ਨਿਰਭੈ ਪਦੁ ਨਹੀ ਪਾਵੈ॥੩॥੮॥

(ਬਉਰਾ = ਪਾਗ਼ਲ, ਝੱਲਾ। ਅਉਧ = ਉਮਰ। ਹਉਰਾ = ਹਉਲਾ, ਹੀਣਾ। ਗ੍ਰਿਹ ਨਾਰੀ = ਘਰ ਦੀ ਇਸਤਰੀ, ਪਤਨੀ। ਗਤਿ = ਅਵਸਥਾ, ਹਾਲਤ। ਸਿਰਾਨੀ= ਗੁਜ਼ਰੀ। ਨਿਰਭੈ ਪਦ = ਭੈ ਰਹਿਤ ਆਤਮਕ ਅਵਸਥਾ।)

## ਗਉੜੀ ਮਹਲਾ ੯ ॥

ਨਰ ਅਚੇਤ, ਪਾਪ ਤੇ ਡਰੁ ਰੇ॥
ਦੀਨ ਦਇਆਲ ਸਗਲ ਭੈ ਭੰਜਨ, ਸਰਨਿ ਤਾਹਿ ਤੁਮ ਪਰੁ ਰੇ॥੧॥ ਰਹਾਉ॥
ਬੇਦ ਪੁਰਾਨ ਜਾਸ ਗੁਨ ਗਾਵਤ, ਤਾ ਕੋ ਨਾਮੁ ਹੀਐ ਮੋ ਧਰੁ ਰੇ॥
ਪਾਵਨ ਨਾਮੁ ਜਗਤ ਮੈ ਹਰਿ ਕੋ, ਸਿਮਰਿ ਸਿਮਰਿ ਕਸਮਲ ਸਭਿ ਹਰੁ ਰੇ॥੧॥
ਮਾਨਸ ਦੇਹ ਬਹੁਰਿ ਨਹ ਪਾਵੈ, ਕਛੂ ਉਪਾਉ ਮੁਕਤਿ ਨਾ ਕਰੁ ਰੇ॥
ਨਾਨਕ ਕਹਤ ਗਾਇ ਕਰੁਨਾ ਮੈ, ਭਵ ਸਾਗਰ ਕੈ ਪਾਰਿ ਉਤਰੁ ਰੇ॥੨॥੯॥

(ਨਰ ਅਚੇਤ = ਗ਼ਾਫ਼ਿਲ ਪੁਰਸ਼। ਅਚੇਤ ਸ਼ਬਦ ਨਰ ਨਾਲ ਹੈ, ਪਾਪ ਨਾਲ ਨਹੀਂ। ਦੀਨ ਦਇਆਲ = ਗ਼ਰੀਬਾਂ 'ਤੇ ਮਿਹਰ ਕਰਨ ਵਾਲਾ। ਸਗਲ = ਸਾਰੇ। ਭੈ ਭੰਜਨ = ਡਰਾਂ ਦੇ ਨਾਸ਼ ਕਰਨ ਵਾਲਾ। ਜਾਸ = ਜਿਸ ਦੇ। ਹੀਐ ਮੋ = ਹਿਰਦੇ ਵਿੱਚ। ਪਾਵਨ = ਪਵਿੱਤਰ ਕਰਨ ਵਾਲਾ। ਕਸਮਲ = ਪਾਪ। ਕਰੁਨਾ ਮੈ = ਕਰੁਣਾ ਮਈ, ਤਰਸ ਕਰਨ ਵਾਲਾ। ਭਵ ਸਾਗਰ = ਸੰਸਾਰ ਸਮੁੰਦਰ।)

## ਰਾਗੁ ਆਸਾ ਮਹਲਾ ੯ ॥

ਬਿਰਥਾ ਕਹਉ ਕਉਨ ਸਿਉ ਮਨ ਕੀ॥
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ, ਆਸਾ ਲਾਗਿਓ ਧਨ ਕੀ॥੧॥ ਰਹਾਉ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ, ਸੇਵ ਕਰਤ ਜਨ ਜਨ ਕੀ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ॥੧॥
ਮਾਨਸ ਜਨਮ ਅਕਾਰਥ ਖੋਵਤ, ਲਾਜ ਨ ਲੋਕ ਹਸਨ ਕੀ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ, ਕੁਮਤਿ ਬਿਨਾਸੈ ਤਨ ਕੀ॥੨॥੧॥

(ਬਿਰਥਾ = ਪੀੜ, ਦੁੱਖ। ਗ੍ਰਸਿਓ = ਫਸਿਆ ਹੋਇਆ। ਦਸ ਹੂ ਦਿਸ = ਦਸ ਦਿਸ਼ਾਵਾਂ, ਪਾਸੇ। ਸੁਆਨ = ਕੁੱਤਾ। ਅਕਾਰਥ = ਬੇਅਰਥ। ਕੁਮਤਿ = ਬੁਰੀ ਮੱਤ। ਬਿਨਾਸੈ = ਨਾਸ ਹੋਵੇ।)

## ਰਾਗੁ ਦੇਵਗੰਧਾਰੀ ਮਹਲਾ ੯ ॥

ਯਹ ਮਨੁ ਨੈਕ ਨਾ ਕਹਿਓ ਕਰੈ॥
ਸੀਖ ਸਿਖਾਇ ਰਹਿਓ ਅਪਨੀ ਸੀ, ਦੁਰਮਤਿ ਤੇ ਨ ਟਰੈ॥੧॥ ਰਹਾਉ॥
ਮਦਿ ਮਾਇਆ ਕੈ ਭਇਓ ਬਾਵਰੋ, ਹਰਿ ਜਸੁ ਨਹਿ ਉਚਰੈ॥
ਕਰਿ ਪਰਪੰਚੁ ਜਗਤ ਕਉ ਡਹਕੈ, ਅਪਨੋ ਉਦਰੁ ਭਰੈ॥੧॥
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥
ਕਹੁ ਨਾਨਕ ਭਜੁ ਰਾਮ ਨਾਮ ਨਿਤ, ਜਾ ਤੇ ਕਾਜੁ ਸਰੈ॥੨॥੧॥

(ਨੈਕ = ਰਤਾ ਭਰ ਵੀ। ਦੁਰਮਤਿ = ਬੁਰੀ ਮਤ। ਮਦ = ਨਸ਼ਾ, ਮਦ ਮਾਇਆ
ਮਾਇਆ = ਦੌਲਤ ਦੇ ਨਸ਼ੇ ਵਿੱਚ। ਬਾਵਰੋ = ਕਮਲਾ, ਝੱਲਾ। ਪਰਪੰਚ = ਵਿਖਾਵਾ, ਠੱਗੀ। ਡਹਕੈ = ਠੱਗਦਾ ਹੈ। ਉਦਰੁ = ਪੇਟ। ਸੁਆਨ = ਕੁੱਤਾ।)

## ਦੇਵਗੰਧਾਰੀ ਮਹਲਾ ੯ ॥

ਸਭ ਕਿਛੁ ਜੀਵਤ ਕੋ ਬਿਵਹਾਰ ॥
ਮਾਤ, ਪਿਤਾ, ਭਾਈ, ਸੁਤ, ਬੰਧਪ, ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ ਰਹਾਉ ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ, ਟੇਰਤ ਪ੍ਰੇਤ ਪੁਕਾਰਿ ॥
ਆਧ ਘਰੀ ਕੋਊ ਨਹਿ ਰਾਖੈ, ਘਰ ਤੇ ਦੇਤ ਨਿਕਾਰਿ ॥੧॥
ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ, ਦੇਖਹੁ ਰਿਦੈ ਬਿਚਾਰਿ ॥
ਕਹੁ ਨਾਨਕ ਭਜੁ ਰਾਮ ਨਾਮ ਨਿਤ, ਜਾ ਤੇ ਹੋਤ ਉਧਾਰ ॥੨॥੨॥

(ਬਿਵਹਾਰ = ਵਿਹਾਰ। ਸੁਤ = ਪੁੱਤਰ। ਬੰਧਪ = ਰਿਸ਼ਤੇਦਾਰ। ਅਰੁ = ਅਤੇ। ਫੁਨਿ = ਮੁੜ, ਫੇਰ। ਗ੍ਰਿਹ ਕੀ ਨਾਰਿ = ਘਰ ਦੀ ਇਸਤਰੀ, ਪਤਨੀ। ਟੇਰਤ = ਆਖਦੇ ਹਨ। ਨਿਕਾਰਿ = ਨਿਕਾਲ। ਉਧਾਰੁ = ਪਾਰਉਤਾਰਾ, ਕਲਿਆਣ।)

## ਦੇਵਗੰਧਾਰੀ ਮਹਲਾ ੯ ॥

ਜਗਤ ਮੈ[1] ਝੂਠੀ ਦੇਖੀ ਪ੍ਰੀਤਿ ॥
ਅਪਨੇ ਹੀ ਸੁਖ ਸਿਉ ਸਭ ਲਾਗੇ, ਕਿਆ ਦਾਰਾ, ਕਿਆ ਮੀਤ ॥੧॥ ਰਹਾਉ ॥
ਮੇਰਉ ਮੇਰਉ ਸਭੈ ਕਹਤ ਹੈ, ਹਿਤ ਸਿਉ ਬਾਧਿਓ ਚੀਤੁ ॥
ਅੰਤਿ ਕਾਲਿ ਸੰਗੀ ਨਹ ਕੋਊ, ਇਹ ਅਚਰਜ ਹੈ ਰੀਤਿ ॥੧॥
ਮਨ ਮੂਰਖ ਅਜਹੂ ਨਹ ਸਮਝਤ, ਸਿਖ ਹਾਰਿਓ ਨੀਤ ॥
ਨਾਨਕ ਭਉਜਲੁ ਪਾਰਿ ਪਰੈ, ਜਉ ਗਾਵੈ ਪ੍ਰਭ ਕੇ ਗੀਤ ॥੨॥੩॥
(ਦਾਰਾ = ਇਸਤਰੀ। ਸਿਖ = ਸਿੱਖਿਆ, ਉਪਦੇਸ਼। ਭਉਜਲੁ = ਸੰਸਾਰ ਸਮੁੰਦਰ।)

## ਰਾਗੁ ਬਿਹਾਗੜਾ ਮਹਲਾ ੯ ॥

ਹਰਿ ਕੀ ਗਤਿ ਨਹਿ ਕੋਊ ਜਾਨੈ ॥
ਜੋਗੀ, ਜਤੀ, ਤਪੀ ਪਚਿ ਹਾਰੇ, ਅਰੁ ਬਹੁ ਲੋਗ ਸਿਆਨੇ ॥੧॥ ਰਹਾਉ ॥
ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ, ਭਰੇ ਸਖਨਾਵੈ, ਯਹ ਤਾ ਕੋ ਬਿਵਹਾਰੇ ॥੧॥
ਅਪਨੀ ਮਾਇਆ ਆਪਿ ਪਸਾਰੀ, ਆਪਹਿ ਦੇਖਨਹਾਰਾ ॥
ਨਾਨਾ ਰੂਪੁ ਧਰੇ ਬਹੁ ਰੰਗੀ, ਸਭ ਤੇ ਰਹੇ ਨਿਆਰਾ ॥੨॥
ਅਗਨਤ ਅਪਾਰੁ ਅਲਖ ਨਿਰੰਜਨ, ਜਿਹ ਸਭੁ ਜਗੁ ਭਰਮਾਇਓ ॥
ਸਗਲ ਭਰਮ ਤਜਿ ਨਾਨਕ ਪ੍ਰਾਣੀ, ਚਰਨਿ ਤਾਹਿ ਚਿਤੁ ਲਾਇਓ ॥੩॥੧॥

---

1. 'ਪੰਜਾ ਸਾਹਿਬ' ਵਾਲੇ ਸ਼ਬਦਾਰਥ ਵਿੱਚ ਪਾਠ 'ਮੈ' ਹੈ, ਤੇ ਪ੍ਰੋ. ਸਾਹਿਬ ਸਿੰਘ ਦੇ ਟੀਕੇ ਵਿੱਚ 'ਮਹਿ'।

ਥੱਕ ਗਏ। ਰਾਉ = ਰਾਜਾ। ਰੰਕ = ਕੰਗਾਲ। ਰੀਤੇ = ਸੱਖਣੇ, ਖ਼ਾਲੀ। ਸਖਨਾਵੈ = ਸੱਖਣੇ ਕਰ ਦੇਂਦਾ ਹੈ। ਪਸਾਰੀ = ਖਿਲਾਰੀ। ਨਾਨਾ ਰੂਪ = ਕਈ ਪ੍ਰਕਾਰ ਦੇ ਰੂਪ। ਅਗਨਤ = ਜਿਸ ਦੇ ਗੁਣ ਗਿਣੇ ਨਾ ਜਾ ਸਕਣ। ਅਪਾਰ = ਜਿਸ ਦਾ ਪਾਰਲਾ ਪਾਸਾ ਨਾ ਲੱਭ ਸਕੇ। ਅਲਖ = ਜੋ ਜਾਣਿਆ ਨਾ ਜਾ ਸਕੇ। ਨਿਰੰਜਨ = ਅੰਜਨ (ਕਾਲਖ, ਮੈਲ) ਤੋਂ ਰਹਿਤ, ਮਾਇਆ ਦੇ ਪ੍ਰਭਾਵ ਤੋਂ ਮੁਕਤ। ਜਿਹ = ਜਿਸ ਨੇ।)

## ਸੋਰਠਿ ਮਹਲਾ ੯॥

ਰੇ ਮਨ, ਰਾਮ ਸਿਉ ਕਰਿ ਪ੍ਰੀਤਿ॥
ਸ੍ਰਵਨ ਗੋਬਿੰਦ ਗੁਨੁ ਸੁਨਉ, ਅਰੁ ਗਾਉ ਰਸਨਾ ਗੀਤਿ॥੧॥ ਰਹਾਉ॥
ਕਰਿ ਸਾਧਸੰਗਤਿ, ਸਿਮਰੁ ਮਾਧੋ, ਹੋਹਿ ਪਤਿਤ ਪੁਨੀਤ॥
ਕਾਲੁ ਬਿਆਲੁ ਜਿਉ ਪਰਿਓ ਡੋਲੈ, ਮੁਖੁ ਪਸਾਰੇ ਮੀਤ॥੧॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ, ਸਮਝਿ ਰਾਖਹੁ ਚੀਤਿ॥
ਕਹੈ ਨਾਨਕੁ ਰਾਮੁ ਭਜਿ ਲੈ, ਜਾਤੁ ਅਉਸਰੁ ਬੀਤ॥੨॥੧॥

(ਸ੍ਰਵਨ = ਕੰਨ। ਰਸਨਾ = ਜੀਭ। ਮਾਧੋ = ਮਾਧਵ, ਮਾਇਆ ਦਾ ਪਤੀ, ਈਸ਼ਵਰ। ਕਾਲੁ = ਮੌਤ। ਬਿਆਲ = ਸੱਪ। ਪਰਿਓ ਡੋਲੈ = ਫਿਰ ਰਿਹਾ ਹੈ। ਗ੍ਰਸਿ ਹੈ= ਖਾ ਲਏਗਾ। ਅਉਸਰੁ = ਸਮਾਂ, ਉਮਰ।)

## ਸੋਰਠਿ ਮਹਲਾ ੯॥

ਮਨ ਕੀ ਮਨ ਹੀ ਮਾਹਿ ਰਹੀ॥
ਨਾ ਹਰਿ ਭਜੇ ਨ ਤੀਰਥ ਸੇਵੇ, ਚੋਟੀ ਕਾਲਿ ਗਹੀ॥੧॥ ਰਹਾਉ॥
ਦਾਰਾ, ਮੀਤ, ਪੂਤ, ਰਥ ਸੰਪਤਿ, ਧਨ ਪੂਰਨ ਸਭ ਮਹੀ॥
ਅਵਰ ਸਗਲ ਮਿਥਿਆ ਏ ਜਾਨਹੁ, ਭਜਨੁ ਰਾਮੁ ਕੋ ਸਹੀ॥੧॥
ਫਿਰਤ ਫਿਰਤ ਬਹੁਤੇ ਜੁਗ ਹਾਰਿਓ, ਮਾਨਸ ਦੇਹ ਲਹੀ॥
ਨਾਨਕ ਕਹਤ ਮਿਲਨ ਕੀ ਬਰੀਆ, ਸਿਮਰਤ ਕਹਾ ਨਹੀ॥੨॥੨॥

(ਦਾਰਾ = ਇਸਤਰੀ। ਸੰਪਤਿ = ਸੰਪੱਤੀ, ਮਾਲ ਅਸਬਾਬ। ਸਭ ਮਹੀ = ਸਾਰੀ ਧਰਤੀ। ਮਿਥਿਆ = ਨਾਸਵੰਤ, ਝੂਠਾ। ਸਹੀ = ਅਸਲੀ ਵਸਤੂ।)

## ਸੋਰਠਿ ਮਹਲਾ ੯॥

ਮਨ ਰੇ, ਕਉਨੁ ਕੁਮਤਿ ਤੈ ਲੀਨੀ॥
ਪਰ ਦਾਰਾ, ਨਿੰਦਿਆ ਰਸਿ ਰਚਿਓ, ਰਾਮ ਭਗਤਿ ਨਹਿ ਕੀਨੀ॥੧॥ ਰਹਾਉ॥
ਮੁਕਤਿ ਪੰਥੁ ਜਾਨਿਓ ਤੈ ਨਾਹਨਿ, ਧਨ ਜੋਰਨ ਕਉ ਧਾਇਆ॥
ਅੰਤਿ ਸੰਗੁ ਕਾਹੂ ਨਹੀ ਦੀਨਾ, ਬਿਰਥਾ ਆਪੁ ਬੰਧਾਇਆ॥੧॥
ਨਾ ਹਰਿ ਭਜਿਓ, ਨਾ ਗੁਰ ਜਨੁ ਸੇਵਿਓ, ਨਹ ਉਪਜਿਓ ਕਛੁ ਗਿਆਨਾ॥
ਘਟ ਹੀ ਮਾਹਿ ਨਿਰੰਜਨੁ ਤੇਰੈ, ਤੈ ਖੋਜਤ ਉਦਿਆਨਾ॥੨॥

ਬਹੁਤੁ ਜਨਮ ਭਰਮਤ ਤੈ ਹਾਰਿਓ, [illegible]

ਮਾਨਸ ਦੇਹ ਪ੍ਰਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥੩॥੩॥

(ਕੁਮਤਿ = ਬੁਰੀ ਮੱਤ। ਪਰਦਾਰਾ = ਪਰਾਈ ਇਸਤਰੀ। ਰਸਿ = ਰਸ ਵਿੱਚ। ਰਚਿਓ = ਮਸਤ ਹੈ। ਮੁਕਤਿ ਪੰਥ = ਮੁਕਤੀ ਦਾ ਰਸਤਾ। ਨਾਹਿਨ = ਨਹੀਂ। ਘਟ = ਹਿਰਦਾ। ਨਿਰੰਜਨ = ਮੈਲ ਰਹਿਤ, ਈਸ਼ਵਰ। ਉਦਿਆਨਾ = ਜੰਗਲ।

## ਸੋਰਠਿ ਮਹਲਾ ੯॥

ਮਨ ਰੇ, ਪ੍ਰਭ ਕੀ ਸਰਨਿ ਬਿਚਾਰੋ॥
ਜਿਹ ਸਿਮਰਤ ਗਨਕਾ ਸੀ ਉਧਰੀ, ਤਾ ਕੋ ਜਸੁ ਉਰਿ ਧਾਰੋ॥੧॥ ਰਹਾਉ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ, ਅਰੁ ਨਿਰਭੈ ਪਦੁ ਪਾਇਆ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ, ਤੈ ਕਾਹੇ ਬਿਸਰਾਇਆ॥੧॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ, ਗਜੁ ਗਰਾਹ ਤੇ ਛੂਟਾ॥
ਮਹਿਮਾ ਨਾਮ ਕਹਾ ਲਉ ਬਰਨਉ, ਰਾਮ ਕਹਤ ਬੰਧਨ ਤਿਹ ਤੂਟਾ॥੨॥
ਅਜਾਮਲੁ ਪਾਪੀ ਜਗੁ ਜਾਨੇ, ਨਿਮਖ ਮਾਹਿ ਨਿਸਤਾਰਾ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਸਿ ਪਾਰਾ॥੩॥੪॥

(ਗਨਕਾ = ਵੇਸਵਾ। ਕਿਸੇ ਸਾਧੂ ਨੇ ਇਸ ਵੇਸਵਾ ਨੂੰ ਇਕ ਤੋਤਾ ਦਿੱਤਾ, ਜੋ ਹਰ ਵੇਲੇ 'ਰਾਮ, ਰਾਮ' ਉਚਾਰਦਾ ਸੀ। ਉਸ ਤੋਤੇ ਨੂੰ ਵੇਖ ਕੇ ਵੇਸਵਾ ਵੀ 'ਰਾਮ ਰਾਮ' ਜਪਣ ਲੱਗ ਪਈ, ਤੇ ਤਰ ਗਈ। ਧ੍ਰੂਅ, ਧ੍ਰੂਵ, ਰਾਜਾ ਉੱਤਾਨਪਾਦ ਦਾ ਪੁੱਤਰ ਧ੍ਰੂਅ ਭਗਤੁ ਜੋ ਮਤੇਈ ਮਾਂ ਦੇ ਨਿਰਾਦਰ ਕਰਨ ਉਤੇ ਜੰਗਲ ਵਿੱਚ ਜਾ ਤਪ ਕਰਨ ਲੱਗਾ, ਤੇ ਸਿਮਰਨ ਦੁਆਰਾ ਅਟੱਲ ਪਦਵੀ ਦਾ ਮਾਲਕ ਬਣ ਗਿਆ। ਗਹੀ = ਪਕੜੀ। ਗਜ = ਹਾਥੀ। ਗਰਾਹ = ਤੰਦੂਆ। ਅਜਾਮਲੁ = ਕਨੌਜ ਦੇ ਰਹਿਣ ਵਾਲਾ ਇਕ ਵੇਸਵਾ ਗਾਮੀ ਬ੍ਰਾਹਮਣ ਸੀ। ਕਿਸੇ ਮਹਾਤਮਾ ਦੇ ਕਹਿਣ 'ਤੇ ਉਸ ਨੇ ਆਪਣੇ ਇਕ ਪੁੱਤਰ ਦਾ ਨਾਮ ਨਾਰਾਇਣ ਰੱਖ ਲਿਆ। ਏਸੇ ਗੱਲ ਤੋਂ ਉਹਨੂੰ 'ਨਾਰਾਇਣ' ਸਿਮਰਨ ਦੀ ਲਗਨ ਲੱਗ ਗਈ ਤੇ ਉਹ ਤਰ ਗਿਆ। ਕਿਰਪਾਨਿਧਿ = ਦਇਆ ਦਾ ਭੰਡਾਰ। ਨਿਸਤਾਰਾ = ਪਾਰਉਤਾਰਾ, ਕਲਿਆਣ। ਚਿੰਤਾਮਨਿ = ਉਹ ਮਣੀ, ਜੋ ਸਾਰੀਆਂ ਚਿੰਤਾਵਾਂ ਨੂੰ ਦੂਰ ਕਰਕੇ ਹਰ ਭਾਵਨਾ ਪੂਰੀ ਕਰੇ।)

## ਸੋਰਠਿ ਮਹਲਾ ੯॥

ਪ੍ਰਾਨੀ, ਕਉਨੁ ਉਪਾਉ ਕਰੈ॥
ਜਾ ਤੇ ਭਗਤਿ ਰਾਮ ਕੀ ਪਾਵੈ, ਜਮ ਕੋ ਤ੍ਰਾਸ ਹਰੈ॥੧॥ ਰਹਾਉ॥
ਕਉਨੁ ਕਰਮ, ਬਿਦਿਆ ਕਹੁ ਕੈਸੀ, ਧਰਮੁ ਕਉਨੁ ਫੁਨਿ ਕਰਈ॥
ਕਉਨੁ ਨਾਮੁ ਗੁਰ ਜਾ ਕੈ ਸਿਮਰੈ, ਭਵ ਸਾਗਰ ਕਉ ਤਰਈ॥੧॥

ਕਲਿ ਮੈ ਏਕੁ ਨਾਮੁ ਕਿਰਪਾ ਨਿਧਿ, ਜਾਹਿ ਜਪੈ ਗਤਿ ਪਾਵੈ॥
ਅਉਰ ਧਰਮ ਤਾ ਕੈ ਸਮਿ ਨਾਹਨਿ, ਇਹ ਬਿਧਿ ਬੇਦੁ ਬਤਾਵੈ॥੨॥
ਸੁਖੁ ਦੁਖੁ ਰਹਤ ਸਦਾ ਨਿਰਲੇਪੀ, ਜਾ ਕਉ ਕਹਤ ਗੁਸਾਈ॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ, ਨਾਨਕ ਦਰਪਨਿ ਨਿਆਈ॥੩॥੫॥

(ਤ੍ਰਾਸ = ਡਰ। ਕਉਨੁ ਨਾਮੁ ਗੁਰ = ਗੁਰੂ ਦਾ ਕਿਹੜਾ ਨਾਮ। ਕਲਿ = ਕਲਿਜੁਗ। ਗਤਿ = ਮੁਕਤੀ, ਉੱਚੀ ਆਤਮਕ ਪਦਵੀ। ਸਮਿ = ਬਰਾਬਰ। ਨਾਹਿਨ= ਨਹੀਂ। ਗੁਸਾਈ = ਧਰਤੀ ਦਾ ਮਾਲਕ, ਈਸ਼ਵਰ। ਨਿਰੰਤਰਿ = ਇਕ ਰਸ। ਦਰਪਨਿ ਨਿਆਈ = ਸ਼ੀਸ਼ੇ ਵਾਂਗ, ਜਿਵੇਂ ਸ਼ੀਸ਼ੇ ਵਿੱਚ ਵੇਖਣ ਵਾਲੇ ਦੀ ਤਸਵੀਰ ਵਸਦੀ ਹੈ।)

## ਸੋਰਠਿ ਮਹਲਾ ੯॥

ਮਾਈ, ਮੈਂ ਕਿਹ ਬਿਧਿ ਲਖਉ ਗੁਸਾਈ॥
ਮਹਾ ਮੋਹ ਅਗਿਆਨਿ ਤਿਮਰਿ, ਮੋ ਮਨੁ ਰਹਿਓ ਉਰਝਾਈ॥੧॥ ਰਹਾਉ॥
ਸਗਲ ਜਨਮੁ ਭਰਮ ਹੀ ਭਰਮ ਖੋਇਓ, ਨਹ ਅਸਥਿਰੁ ਮਤਿ ਪਾਈ॥
ਬਿਖਿਆਸਕਤ ਰਹਿਓ ਨਿਸ ਬਾਸੁਰ, ਨਹ ਛੂਟੀ ਅਧਮਾਈ॥੧॥
ਸਾਧਸੰਗੁ ਕਬਹੂ ਨਹੀ ਕੀਨਾ, ਨਹ ਕੀਰਤਿ ਪ੍ਰਭ ਗਾਈ॥
ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ॥੨॥੬॥

(ਤਿਮਰਿ = ਹਨ੍ਹੇਰੇ ਵਿੱਚ। ਮੋ ਮਨੁ = ਮੇਰਾ ਮਨ। ਉਰਝਾਈ = ਉਲਝਿਆ ਹੋਇਆ। ਅਸਥਿਰ = ਅਡੋਲ। ਬਿਖਿਆਸਕਤ = ਮਾਇਆ ਵਿੱਚ ਲੰਪਟ। ਨਿਸਿ= ਰਾਤ। ਬਾਸੁਰ = ਦਿਨ। ਅਧਮਾਈ = ਨੀਚਤਾ।)

## ਸੋਰਠਿ ਮਹਲਾ ੯॥

ਮਾਈ, ਮਨੁ ਮੇਰੋ ਬਸਿ ਨਾਹਿ॥
ਨਿਸਿ ਬਾਸੁਰ ਬਿਖਿਅਨ ਕਉ ਧਾਵਤ, ਕਿਹਿ ਬਿਧਿ ਰੋਕਉ ਤਾਹਿ॥੧॥ ਰਹਾਉ॥
ਬੇਦ, ਪੁਰਾਨ ਸਿਮ੍ਰਿਤਿ ਕੇ ਮਤ ਸੁਨਿ, ਨਿਮਖ ਨ ਹੀਏ ਬਸਾਵੈ॥
ਪਰ ਧਨ, ਪਰ ਦਾਰਾ ਸਿਉ ਰਚਿਓ, ਬਿਰਥਾ ਜਨਮੁ ਸਿਰਾਵੈ॥੧॥
ਮਦਿ ਮਾਇਆ ਕੈ ਭਇਓ ਬਾਵਰੋ, ਸੂਝਤ ਨਹ ਕਛੁ ਗਿਆਨਾ॥
ਘਟ ਹੀ ਭੀਤਰਿ ਬਸਤ ਨਿਰੰਜਨੁ, ਤਾ ਕੋ ਮਰਮੁ ਨ ਜਾਨਾ॥੨॥
ਜਬ ਹੀ ਸਰਨਿ ਸਾਧ ਕੀ ਆਇਓ, ਦੁਰਮਤਿ ਸਗਲ ਬਿਨਾਸੀ।
ਤਬ ਨਾਨਕ ਚੇਤਿਓ ਚਿੰਤਾਮਨਿ, ਕਾਟੀ ਜਮ ਕੀ ਫਾਸੀ॥੩॥੭॥

(ਬਿਖਿਅਨ ਕਉ = ਵਿਸ਼ਿਆਂ ਦੀ ਖ਼ਾਤਰ। ਸਿਮ੍ਰਿਤਿ = ਸਿਮਰਤੀਆਂ, ਹਿੰਦੂਆਂ ਦੇ ਧਾਰਮਿਕ ਪੁਸਤਕ, ਜਿਨ੍ਹਾਂ ਵਿੱਚੋਂ ਮੰਨੂੰ ਸਿਮ੍ਰਤੀ ਪ੍ਰਸਿੱਧ ਹੈ। ਮਤੁ = ਵਿਚਾਰ, ਉਪਦੇਸ਼। ਸਿਰਾਵੈ = ਗੁਜ਼ਾਰਦਾ। ਮਰਮੁ = ਭੇਤ। ਚਿੰਤਾਮਨਿ = ਚਿਤਵੀ ਵਸਤੂ ਪੂਰੀ ਕਰਨ ਵਾਲੀ ਮਣੀ, ਪਰਮਾਤਮਾ।)

## ਸੋਰਠਿ ਮਹਲਾ ੯ ॥

ਰੇ ਨਰ, ਇਹ ਸਾਚੀ ਜੀਅ ਧਾਰਿ॥
ਸਗਲ ਜਗਤੁ ਹੈ ਜੈਸੇ ਸੁਪਨਾ, ਬਿਨਸਤ ਲਗਤ ਨ ਬਾਰ॥੧॥ ਰਹਾਉ॥
ਬਾਰੂ ਭੀਤਿ ਬਨਾਈ ਰਚਿ ਪਚਿ, ਰਹਤ ਨਹੀ ਦਿਨ ਚਾਰਿ॥
ਤੈਸੇ ਹੀ ਇਹ ਸੁਖ ਮਾਇਆ ਕੇ, ਉਰਝਿਓ ਕਹਾ ਗਵਾਰ॥੧॥
ਅਜਹੂ ਸਮਝਿ ਕਛੁ ਬਿਗਰਿਓ ਨਾਹਨਿ, ਭਜਿ ਲੇ ਨਾਮੁ ਮੁਰਾਰਿ॥
ਕਹੁ ਨਾਨਕ ਨਿਜ ਮਤੁ ਸਾਧਨ ਕੋ, ਭਾਖਿਓ ਤੋਹਿ ਪੁਕਾਰਿ॥੨॥੮॥

(ਬਿਨਸਤ ਲਗਤ ਨ ਬਾਰ = ਨਾਸ ਹੁੰਦਿਆਂ ਚਿਰ ਨਹੀਂ ਲੱਗਦਾ। ਬਾਰੂ = ਰੇਤ। ਭੀਤਿ = ਕੰਧ। ਰਚਿ ਪਚਿ = ਬਣਾ ਪੋਚ ਕੇ। ਮੁਰਾਰਿ = ਮੁਰ ਰਾਕਸ਼ ਨੂੰ ਮਾਰਨ ਵਾਲਾ ਕ੍ਰਿਸ਼ਨ, ਪਰਮਾਤਮਾ। ਨਿਜ ਮਤੁ = ਆਪਣਾ ਵਿਚਾਰ, ਨਿੱਜੀ ਖ਼ਿਆਲ।)

## ਸੋਰਠਿ ਮਹਲਾ ੯ ॥

ਇਹ ਜਗਿ ਮੀਤੁ ਨ ਦੇਖਿਓ ਕੋਈ॥
ਸਗਲ ਜਗਤੁ ਅਪਨੈ ਸੁਖਿ ਲਾਗਿਓ, ਦੁਖ ਮਹਿ ਸੰਗਿ ਨ ਹੋਈ॥੧॥ ਰਹਾਉ॥
ਦਾਰਾ ਮੀਤ ਪੂਤ ਸਨਬੰਧੀ, ਸਗਰੇ ਧਨ ਸਿਉ ਲਾਗੇ॥
ਜਬ ਹੀ ਨਿਰਧਨ ਦੇਖਿਓ ਨਰ ਕਉ, ਸੰਗੁ ਛਾਡਿ ਸਭਿ ਭਾਗੇ॥੧॥
ਕਹਂਉ ਕਹਾ ਯਿਆ ਮਨ ਬਉਰੇ ਕਉ, ਇਨ ਸਿਉ ਨੇਹੁ ਲਗਾਇਓ॥
ਦੀਨਾ ਨਾਥ ਸਕਲ ਭੈ ਭੰਜਨ, ਜਸੁ ਤਾ ਕੋ ਬਿਸਰਾਇਓ॥੨॥
ਸੁਆਨ ਪੂਛ ਜਿਉ ਭਇਓ ਨ ਸੂਧੋ, ਬਹੁਤੁ ਜਤਨੁ ਮੈ ਕੀਨਉ॥
ਨਾਨਕ ਲਾਜ ਬਿਰਦ ਕੀ ਰਾਖਹੁ, ਨਾਮੁ ਤੁਹਾਰਉ ਲੀਨਉ॥੩॥੯॥

(ਸਗਰੇ = ਸਾਰੇ। ਯਿਆ ਮਨ ਕਉ = ਇਸ ਮਨ ਨੂੰ। ਦੀਨਾ ਨਾਥ = ਗ਼ਰੀਬਾਂ ਦਾ ਮਾਲਕ। ਸਕਲ = ਸਾਰੇ। ਭੈ ਭੰਜਨ = ਡਰਾਂ ਦਾ ਨਾਸ਼ ਕਰਨ ਵਾਲਾ। ਸੁਆਨ= ਕੁੱਤਾ। ਸੂਧੋ = ਸਿੱਧਾ। ਬਿਰਦ = ਮੁੱਢ ਕਦੀਮਾਂ ਦਾ ਦਿਆਲੂ ਸੁਭਾਉ।)

## ਸੋਰਠਿ ਮਹਲਾ ੯ ॥

ਮਨ ਰੇ, ਗਹਿਓ ਨ ਗੁਰ ਉਪਦੇਸੁ॥
ਕਹਾ ਭਇਓ ਜਉ ਮੂਡੁ ਮੁਡਾਇਓ, ਭਗਵਉ ਕੀਨੋ ਭੇਸੁ॥੧॥ ਰਹਾਉ॥
ਸਾਚੁ ਛਾਡਿ ਕੈ ਝੂਠਹ ਲਾਗਿਓ, ਜਨਮੁ ਅਕਾਰਥੁ ਖੋਇਓ॥
ਕਰਿ ਪਰਪੰਚ ਉਦਰੁ ਨਿਜ ਪੋਖਿਓ, ਪਸੁ ਕੀ ਨਿਆਈ ਸੋਇਓ॥੧॥
ਰਾਮ ਭਜਨ ਕੀ ਗਤਿ ਨਹੀ ਜਾਨੀ, ਮਾਇਆ ਹਾਥਿ ਬਿਕਾਨਾ॥
ਉਰਝਿ ਰਹਿਓ ਬਿਖਿਅਨ ਸੰਗਿ ਬਉਰਾ, ਨਾਮੁ ਰਤਨੁ ਬਿਸਰਾਨਾ॥੨॥
ਰਹਿਓ ਅਚੇਤੁ ਨ ਚੇਤਿਓ ਗੋਬਿੰਦੁ, ਬਿਰਥਾ ਅਉਧ ਸਿਰਾਨੀ॥
ਕਹੁ ਨਾਨਕ ਹਰਿ ਬਿਰਦੁ ਪਛਾਨਉ, ਭੂਲੇ ਸਦਾ ਪਰਾਨੀ॥੩॥੧੦॥

(ਗਹਿਓ = ਗ੍ਰਹਿਣ ਕੀਤਾ। ਮੂਡੁ = ਮੂੰਡ, ਸਿਰ। ਅਕਾਰਥੁ = ਬੇ ਅਰਥ। ਪਰਪੰਚ = ਪਖੰਡ, ਛਲ। ਉਦਰ = ਪੇਟ। ਨਿਜ = ਆਪਣਾ। ਪੋਖਿਓ = ਪਾਲਿਆ, ਭਰਿਆ। ਪਸੁ ਕੀ ਨਿਆਈ = ਪਸ਼ੂਆਂ ਵਾਂਗ। ਗਤਿ = ਜੁਗਤ। ਅਚੇਤੁ = ਗ਼ਾਫ਼ਿਲ, ਅਵੇਸਲਾ। ਅਉਧ = ਉਮਰ।)

## ਸੋਰਠਿ ਮਹਲਾ ੯॥

ਜੋ ਨਰੁ ਦੁਖ ਮਹਿ ਦੁਖੁ ਨਹੀ ਮਾਨੈ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ, ਕੰਚਨ ਮਾਟੀ ਮਾਨੈ॥੧॥ ਰਹਾਉ॥
ਨਹ ਨਿੰਦਿਆ, ਨਹ ਉਸਤਤਿ ਜਾ ਕੈ, ਲੋਭੁ ਮੋਹੁ ਅਭਿਮਾਨਾ॥
ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ॥੧॥
ਆਸਾ ਮਨਸਾ ਸਗਲ ਤਿਆਗੈ, ਜਗ ਤੇ ਰਹੈ ਨਿਰਾਸਾ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ, ਤਿਹ ਘਟਿ ਬ੍ਰਹਮੁ ਨਿਵਾਸਾ॥੨॥
ਗੁਰਿ ਕਿਰਪਾ ਜਿਹ ਨਰ ਕਉ ਕੀਨੀ, ਤਿਹ ਇਹ ਜੁਗਤਿ ਪਛਾਨੀ॥
ਨਾਨਕ ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ॥੩॥੧੧॥

(ਕੰਚਨ = ਸੋਨਾ। ਹਰਖ = ਖ਼ੁਸ਼ੀ। ਮਨਸਾ = ਮਨੋਕਾਮਨਾ। ਨਿਰਾਸਾ = ਨਿਰ ਆਸ, ਕਿਸੇ ਕਿਸਮ ਦੀ ਆਸ਼ਾ ਜਾਂ ਵਾਸ਼ਨਾ ਨਾ ਰੱਖੇ। ਜਿਹ ਪਰਸੈ ਨਾਹਨਿ = ਜਿਸ ਨੂੰ ਨਹੀਂ ਪਹੁੰਦੇ।)

## ਸੋਰਠਿ ਮਹਲਾ ੯॥

ਪ੍ਰੀਤਮ, ਜਾਨਿ ਲੇਹੁ ਮਨ ਮਾਹੀ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ, ਕੋ ਕਾਹੂ ਕੋ ਨਾਹੀ॥੧॥ ਰਹਾਉ॥
ਸੁਖ ਮਹਿ ਆਨਿ ਬਹੁਤੁ ਮਿਲਿ ਬੈਠਤ, ਰਹਤ ਚਹੂ ਦਿਸਿ ਘੇਰੈ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ, ਕੋਊ ਨ ਆਵਤ ਨੇਰੈ॥੧॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ, ਸਦਾ ਰਹਤ ਸੰਗ ਲਾਗੀ॥
ਜਬ ਹੀ ਹੰਸ ਤਜੀ ਇਹ ਕਾਂਇਆ, ਪ੍ਰੇਤ ਪ੍ਰੇਤ ਕਰਿ ਭਾਗੀ॥੨॥
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ, ਜਾ ਸਿਉ ਨੇਹੁ ਲਗਾਇਓ॥
ਅੰਤ ਬਾਰ ਨਾਨਕ ਬਿਨੁ ਹਰਿ ਜੀ, ਕੋਊ ਕਾਮਿ ਨ ਆਇਓ॥੩॥੧੨॥

(ਪ੍ਰੀਤਮ = ਹੇ ਪ੍ਰੀਤਮ! ਹੇ ਪੁਰਸ਼! ਮਨਮਾਹੀ = ਮਨ ਵਿੱਚ ਜਾਣ ਲਵੋ। ਫਾਂਧਿਓ = ਬੱਝਾ ਹੋਇਆ ਹੈ। ਚਹੂ ਦਿਸਿ = ਚਾਰੇ ਪਾਸੇ।)

## ਧਨਾਸਰੀ ਮਹਲਾ ੯॥

ਕਾਹੇ ਰੇ ਬਨ ਖੋਜਨ ਜਾਈ॥
ਸਰਬ ਨਿਵਾਸੀ, ਸਦਾ ਅਲੇਪਾ, ਤੋਹੀ ਸੰਗਿ ਸਮਾਈ॥੧॥ ਰਹਾਉ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ ਮਾਹਿ ਜੈਸੇ ਛਾਈ॥
ਤੈਸੇ ਹੀ ਹਰਿ ਬਸੈ ਨਿਰੰਤਰਿ, ਘਟ ਹੀ ਖੋਜਹੁ ਭਾਈ॥੧॥

ਬਾਹਰ ਭੀਤਰ ਏਕ ਜਾਨਹੁ, ਇਹੁ ਗੁਰ ਗਿਆਨੁ ਬਤਾਈ॥
ਜਨ ਨਾਨਕ ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ॥੨॥੧॥

(ਬਨ = ਜੰਗਲ। ਅਲੇਪਾ = ਨਿਰਲੇਪ। ਪੁਹਪ = ਫੁੱਲ। ਮੁਕਰ = ਸ਼ੀਸ਼ਾ। ਛਾਈ= ਛਾਇਆ, ਅਕਸ, ਤਸਵੀਰ। ਨਿਰੰਤਰਿ = ਬਿਨਾਂ ਵਿੱਥ ਦੇ, ਹਰ ਥਾਂ। ਘਟ ਹੀ = ਹਿਰਦੇ ਵਿੱਚ ਹੀ। ਬਿਨ ਆਪਾ ਚੀਨੈ = ਆਪਣਾ ਆਪ ਪਰਖਣ ਖੋਜਣ ਤੋਂ ਬਿਨਾਂ। ਭ੍ਰਮ=ਭਰਮ, ਵਿੱਥ, ਭਟਕਣਾ। ਕਾਈ = ਪਾਣੀ ਦਾ ਜਾਲਾ, ਹਰਿਆ ਜਾਲਾ।)

## ਧਨਾਸਰੀ ਮਹਲਾ ੯॥

ਸਾਧੋ, ਇਹੁ ਜਗੁ ਭਰਮਿ ਭੁਲਾਨਾ॥
ਰਾਮ ਨਾਮ ਕਾ ਸਿਮਰਨੁ ਛੋਡਿਆ, ਮਾਇਆ ਹਾਥਿ ਬਿਕਾਨਾ॥੧॥ ਰਹਾਉ॥
ਮਾਤ, ਪਿਤਾ, ਭਾਈ, ਸੁਤ, ਬਨਿਤਾ, ਤਾ ਕੈ ਰਸਿ ਲਪਟਾਨਾ॥
ਜੋਬਨੁ ਧਨੁ ਪ੍ਰਭਤਾ ਕੈ ਮਦ ਮੈ, ਅਹਿਨਿਸਿ ਰਹੈ ਦਿਵਾਨਾ॥੧॥
ਦੀਨ ਦਇਆਲ ਸਦਾ ਦੁਖ ਭੰਜਨ, ਤਾ ਸਿਉ ਮਨੁ ਨ ਲਗਾਨਾ॥
ਜਨ ਨਾਨਕ ਕੋਟਨ ਮਹਿ ਕਿਨਹੂ ਗੁਰਮੁਖਿ ਹੋਇ ਪਛਾਨਾ॥੨॥੨॥

(ਸੁਤ = ਪੁੱਤਰ। ਬਨਿਤਾ = ਇਸਤਰੀ। ਪ੍ਰਭਤਾ = ਤਾਕਤ, ਰਸੂਖ਼। ਗੁਰਮੁਖਿ ਹੋਇ = ਗੁਰੂ ਸਰਨ ਪੈ ਕੇ, ਗੁਰੂ ਦੇ ਉਪਦੇਸ਼ ਦੁਆਰਾ।)

## ਧਨਾਸਰੀ ਮਹਲਾ ੯॥

ਤਿਹ ਜੋਗੀ ਕਉ ਜੁਗਤਿ ਨ ਜਾਨਉ॥
ਲੋਭ, ਮੋਹ, ਮਾਇਆ ਮਮਤਾ ਫੁਨਿ, ਜਿਹ ਘਟ ਮਾਹਿ ਪਛਾਨਉ॥੧॥ ਰਹਾਉ॥
ਪਰ ਨਿੰਦਾ ਉਸਤਤਿ ਨਹ ਜਾ ਕੈ, ਕੰਚਨੁ ਲੋਹ ਸਮਾਨੋ॥
ਹਰਖ ਸੋਗ ਤੇ ਰਹੈ ਅਤੀਤਾ, ਜੋਗੀ ਤਾਹਿ ਬਖਾਨੋ॥੧॥
ਚੰਚਲ ਮਨੁ ਦਹ ਦਿਸਿ ਕਉ ਧਾਵਤ, ਅਚਲੁ ਜਾਹਿ ਠਹਰਾਨੋ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ, ਮੁਕਤਿ ਤਾਹਿ ਤੁਮ ਮਾਨੋ॥੨॥੩॥

(ਤਿਹ ਜੋਗੀ ਕਉ = ਉਸ ਜੋਗੀ ਨੂੰ। ਜੁਗਤਿ = ਠੀਕ ਜੀਵਨ ਜਾਚ। ਕੰਚਨ= ਸੋਨਾ। ਲੋਹੁ = ਲੋਹਾ। ਸਮਾਨੋ = ਬਰਾਬਰ। ਹਰਖ= ਖ਼ੁਸ਼ੀ। ਅਤੀਤਾ = ਵਿਰਕਤ, ਪਰੇ, ਉਚੇਰਾ। ਅਚਲ = ਅਡੋਲ।)

## ਧਨਾਸਰੀ ਮਹਲਾ ੯॥

ਅਬ ਮੈ ਕਉਨੁ ਉਪਾਉ ਕਰਉ॥
ਜਿਹ ਬਿਧਿ ਮਨ ਕੋ ਸੰਸਾ ਚੂਕੈ, ਭਉ ਨਿਧਿ ਪਾਰਿ ਪਰਉ॥੧॥ ਰਹਾਉ॥
ਜਨਮੁ ਪਾਇ ਕਛੁ ਭਲੋ ਨ ਕੀਨੋ, ਤਾ ਤੇ ਅਧਿਕ ਡਰਉ॥
ਮਨ, ਬਚ, ਕ੍ਰਮ ਹਰਿ ਗੁਨ ਨਹੀ ਗਾਏ, ਯਹ ਜੀਅ ਸੋਚ ਧਰਉ॥੧॥
ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ, ਪਸੁ ਜਿਉ ਉਦਰੁ ਭਰਉ॥
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ, ਤਬ ਹਉ ਪਤਿਤ ਤਰਉ॥੨॥੪॥

(ਸੰਸਾ = ਸਹਿਮ। ਭਉ ਨਿਧਿ = ਸੰਸਾਰ ਸਾਗਰ। ਮਨ ਬਚ ਕ੍ਰਮ ਹਰ ਗੁਨ ਨਹੀ ਗਾਏ = ਮਨ ਕਰਕੇ, ਬਚਨ ਕਰਕੇ, ਕਰਮ ਕਰਕੇ ਪ੍ਰਭੂ ਦੇ ਗੁਣ ਨਹੀਂ ਗਾਏ। ਪਸੁ = ਪਸ਼ੂ। ਉਦਰੁ = ਪੇਟ। ਪਤਿਤ = ਪਾਪੀ, ਗਿਰਿਆ ਹੋਇਆ।

## ਜੈਤਸਰੀ ਮਹਲਾ ੯ ॥

ਭੂਲਿਓ ਮਨੁ ਮਾਇਆ ਉਰਝਾਇਓ॥
ਜੋ ਜੋ ਕਰਮ ਕੀਓ ਲਾਲਚਿ ਲਗਿ, ਤਿਹ ਤਿਹ ਆਪੁ ਬੰਧਾਇਓ॥੧॥ ਰਹਾਉ॥
ਸਮਝ ਨ ਪਰੀ ਬਿਖੈ ਰਸਿ ਰਚਿਓ, ਜਸੁ ਹਰਿ ਕੋ ਬਿਸਰਾਇਓ॥
ਸੰਗਿ ਸੁਆਮੀ, ਸੋ ਜਾਨਿਓ ਨਾਹਿਨ, ਬਨੁ ਖੋਜਨ ਕਉ ਧਾਇਓ॥੧॥
ਰਤਨੁ ਰਾਮੁ ਘਟ ਹੀ ਕੇ ਭੀਤਰਿ, ਤਾ ਕੋ ਗਿਆਨੁ ਨ ਪਾਇਓ॥
ਜਨ ਨਾਨਕ ਭਗਵੰਤ ਭਜਨ ਬਿਨੁ, ਬਿਰਥਾ ਜਨਮੁ ਗਵਾਇਓ॥੨॥੧॥

(ਬਿਖੈ ਰਸਿ = ਵਿਸ਼ਿਆਂ ਦੇ ਸੁਆਦ ਵਿੱਚ। ਬਨੁ = ਜੰਗਲ।)

## ਜੈਤਸਰਿ ਮਹਲਾ ੯ ॥

ਹਰਿ ਜੂ ਰਾਖਿ ਲੇਹੁ ਪਤਿ ਮੇਰੀ॥
ਜਮ ਕੋ ਤ੍ਰਾਸ ਭਇਓ ਉਰ ਅੰਤਰਿ, ਸਰਨ ਗਹੀ ਕਿਰਪਾ ਨਿਧਿ ਤੇਰੀ॥੧॥ ਰਹਾਉ॥
ਮਹਾ ਪਤਿਤ ਮੁਗਧ ਲੋਭੀ ਫੁਨਿ, ਕਰਤ ਪਾਪ ਅਬ ਹਾਰਾ॥
ਭੈ ਮਰਬੇ ਕੋ ਬਿਸਰਤ ਨਾਹਿਨ, ਤਿਹ ਚਿੰਤਾ ਤਨੁ ਜਾਰਾ॥੧॥
ਕੀਏ ਉਪਾਵ ਮੁਕਤਿ ਕੇ ਕਾਰਨਿ, ਦਹ ਦਿਸਿ ਕਉ ਉਠਿ ਧਾਇਆ॥
ਘਟ ਹੀ ਭੀਤਰਿ ਬਸੈ ਨਿਰੰਜਨੁ, ਤਾ ਕੋ ਮਰਮੁ ਨ ਪਾਇਆ॥੨॥
ਨਾਹਿਨ ਗੁਨੁ, ਨਾਹਿਨ ਕਛੁ ਜਪੁ ਤਪੁ, ਕਉਨੁ ਕਰਮੁ ਅਬ ਕੀਜੈ॥
ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ॥੩॥੨॥

(ਜਮ ਕੋ ਤ੍ਰਾਸ = ਮੌਤ ਦਾ ਡਰ। ਉਰ = ਹਿਰਦਾ। ਕਿਰਪਾ ਨਿਧਿ = ਕਿਰਪਾ ਦਾ ਖ਼ਜ਼ਾਨਾ। ਪਤਿਤ = ਗਿਰਿਆ ਹੋਇਆ। ਮੁਗਧ = ਮੂਰਖ। ਭੈ ਮਰਬੇ ਕੋ = ਮਰਨ ਦਾ ਭੈ। ਜਾਰਾ = ਸਾੜ ਦਿੱਤਾ। ਮਰਮੁ = ਭੇਤ, ਗਿਆਨ। ਸਰਨਾਗਤਿ = ਸ਼ਰਨ ਆਇਆ ਹਾਂ।)

## ਜੈਤਸਰੀ, ਮਹਲਾ ੯ ॥

ਮਨ ਰੇ, ਸਾਚਾ ਗਹੋ ਬਿਚਾਰਾ॥
ਰਾਮ ਨਾਮ ਬਿਨੁ ਮਿਥਿਆ ਮਾਨੋ, ਸਗਰੋ ਇਹੁ ਸੰਸਾਰਾ॥੧॥ ਰਹਾਉ॥
ਜਾ ਕਉ ਜੋਗੀ ਖੋਜਤ ਹਾਰੇ, ਪਾਇਓ ਨਾਹਿ ਤਿਹ ਪਾਰਾ॥
ਸੋ ਸੁਆਮੀ ਤੁਮ ਨਿਕਟਿ ਪਛਾਨੋ, ਰੂਪ ਰੇਖ ਤੇ ਨਿਆਰਾ॥੧॥
ਪਾਵਨ ਨਾਮੁ ਜਗਤ ਮੈ ਹਰਿ ਕੋ, ਕਬਹੂ ਨਾਹਿ ਸੰਭਾਰਾ॥
ਨਾਨਕ ਸਰਨਿ ਪਰਿਓ ਜਗ ਬੰਦਨ, ਰਾਖਹੁ ਬਿਰਦੁ ਤੁਹਾਰਾ॥੨॥੩॥

(ਮਿਥਿਆ = ਨਾਸ਼ਵੰਤ। ਸਗਰੋ = ਸਾਰਾ। ਪਾਰਾ = ਪਾਰਾਵਾਰ, ਅੰਤ। ਰੂਪ

ਰੇਖ = ਰੰਗ ਤੇ ਚਿਹਨ ਚੱਕਰ। ਪਾਵਨ = ਪਵਿੱਤਰ ਕਰਨ ਵਾਲਾ। ਜਗ ਬੰਦਨ = ਜਗਤ ਦੇ ਨਮਸਕਾਰ ਕਰਨ ਜੋਗ, ਈਸ਼ਵਰ।)

## ਟੋਡੀ ਮਹਲਾ ੯॥

ਕਹਉ ਕਹਾ ਅਪਨੀ ਅਧਮਾਈ॥
ਉਰਝਿਓ ਕਨਕ ਕਾਮਨੀ ਕੇ ਰਸੈ, ਨਹ ਕੀਰਤਿ ਪ੍ਰਭ ਗਾਈ॥੧॥ ਰਹਾਉ॥
ਜਗ ਝੂਠੇ ਕਉ ਸਾਚੁ ਜਾਨਿ ਕੈ, ਤਾ ਸਿਉ ਰੁਚਿ ਉਪਜਾਈ॥
ਦੀਨ ਬੰਧ ਸਿਮਰਿਓ ਨਹੀ ਕਬਹੂ, ਹੋਤ ਜੁ ਸੰਗਿ ਸਹਾਈ॥੧॥
ਮਗਨ ਰਹਿਓ ਮਾਇਆ ਮੈ ਨਿਸਿ ਦਿਨਿ, ਛੁਟੀ ਨ ਮਨ ਕੀ ਕਾਈ॥
ਕਹਿ ਨਾਨਕ ਅਬ ਨਾਹਿ ਅਨਤ ਗਤਿ, ਬਿਨੁ ਹਰਿ ਕੀ ਸਰਨਾਈ॥੨॥੧॥

(ਕਹਉ = ਮੈਂ ਆਖਾਂ। ਕਹਾ = ਕਿੱਥੋਂ ਤੱਕ। ਅਧਮਾਈ = ਨੀਚਤਾ। ਕਨਕ = ਸੋਨਾ। ਕਾਮਨੀ = ਸੁੰਦਰ ਇਸਤਰੀ। ਕੀਰਤਿ = ਜੱਸ, ਸਿਫ਼ਤ। ਸਾਚੁ = ਸਦਾ ਕਾਇਮ ਰਹਿਣ ਵਾਲਾ। ਦੀਨ ਬੰਧ = ਗ਼ਰੀਬਾਂ ਦਾ ਸੰਬੰਧੀ। ਮਗਨ = ਮਸਤ। ਨਿਸਿ = ਰਾਤ। ਕਾਈ = ਪਾਣੀ ਦਾ ਜਾਲਾ। ਅਨਤ = ਕਿਸੇ ਹੋਰ ਥਾਂ। ਗਤਿ = ਗਤੀ, ਕਲਿਆਣ।)

## ਤਿਲੰਗ ਮਹਲਾ ੯ ਕਾਫੀ॥

ਚੇਤਨਾ ਹੈ ਤਉ ਚੇਤ ਲੈ, ਨਿਸਿ ਦਿਨਿ ਮੈ ਪ੍ਰਾਨੀ॥
ਛਿਨੁ ਛਿਨੁ ਅਉਧ ਬਿਹਾਤੁ ਹੈ, ਫੂਟੈ ਘਟ ਜਿਉ ਪਾਨੀ॥੧॥ ਰਹਾਉ॥
ਹਰਿ ਗੁਨ ਕਾਹਿ ਨ ਗਾਵਹੀ, ਮੂਰਖ ਅਗਿਆਨਾ॥
ਝੂਠੈ ਲਾਲਚਿ ਲਾਗਿ ਕੈ, ਨਹਿ ਮਰਨੁ ਪਛਾਨਾ॥੧॥
ਅਜਹੂ ਕਛੁ ਬਿਗਰਿਓ ਨਹੀ, ਜੋ ਪ੍ਰਭ ਗਨ ਗਾਵੈ॥
ਕਹੁ ਨਾਨਕ ਤਿਹ ਭਜਨ ਤੇ, ਨਿਰਭੈ ਪਦੁ ਪਾਵੈ॥੨॥੧॥

(ਨਿਸ ਦਿਨ ਮਹਿ = ਰਾਤ ਦਿਨ ਇਕ ਕਰੇ। ਅਉਧ = ਉਮਰ। ਘਟ = ਘੜਾ।)

## ਤਿਲੰਗ ਮਹਲਾ ੯॥

ਜਾਗ ਲੇਹੁ ਰੇ ਮਨਾ, ਜਾਗ ਲੇਹੁ, ਕਹਾ ਗਾਫਲ ਸੋਇਆ॥
ਜੋ ਤਨੁ ਉਪਜਿਆ ਸੰਗ ਹੀ, ਸੋ ਭੀ ਸੰਗਿ ਨ ਹੋਇਆ॥੧॥ ਰਹਾਉ॥
ਮਾਤ ਪਿਤਾ ਸੁਤ ਬੰਧ ਜਨ, ਹਿਤ ਜਾ ਸਿਉ ਕੀਨਾ॥
ਜੀਉ ਛੂਟਿਓ ਜਬ ਦੇਹ ਤੇ, ਡਾਰਿ ਅਗਨਿ ਮੈ ਦੀਨਾ॥੧॥
ਜੀਵਤ ਲਉ ਬਿਉਹਾਰੁ ਹੈ, ਜਗ ਕਉ ਤੁਮ ਜਾਨਉ॥
ਨਾਨਕ ਹਰਿ ਗੁਨ ਗਾਇ ਲੈ, ਸਭ ਸੁਫਨ ਸਮਾਨਉ॥੨॥੨॥

(ਸੁਤ = ਪੁੱਤਰ। ਬੰਧ ਜਨ = ਰਿਸ਼ਤੇਦਾਰ।)

## ਤਿਲੰਗ ਮਹਲਾ ੯ ॥

ਹਰਿ ਜਸੁ ਰੇ ਮਨਾ ਗਾਇ ਲੈ, ਜੋ ਸੰਗੀ ਹੈ ਤੇਰੋ ॥
ਅਉਸਰੁ ਬੀਤਿਓ ਜਾਤੁ ਹੈ, ਕਹਿਓ ਮਾਨਿ ਲੈ ਮੇਰੋ ॥੧॥ ਰਹਾਉ ॥
ਸੰਪਤਿ ਰਥ ਧਨ ਰਾਜ ਸਿਉ, ਅਤਿ ਨੇਹੁ ਲਗਾਇਓ ॥
ਕਾਲ ਫਾਸ ਜਬ ਗਲਿ ਪਰੀ, ਸਭ ਭਇਓ ਪਰਾਇਓ ॥੧॥
ਜਾਨਿ ਬੂਝ ਕੈ ਬਾਵਰੇ, ਤੈ ਕਾਜੁ ਬਿਗਾਰਿਓ ॥
ਪਾਪ ਕਰਤ ਸੁਕਚਿਓ ਨਹੀ, ਨਹ ਗਰਬੁ ਨਿਵਾਰਿਓ ॥੨॥
ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥
ਨਾਨਕ ਕਹਤ ਪੁਕਾਰਿ ਕੈ, ਗਹੁ ਪ੍ਰਭ ਸਰਨਾਈ ॥੩॥੩॥

(ਅਉਸਰੁ = ਸਮਾਂ। ਸੰਪਤਿ = ਧਨ ਪਦਾਰਥ। ਬਾਵਰੇ = ਝੱਲੇ। ਸੁਕਚਿਓ ਨਹੀ = ਸੰਕੋਚ ਨਹੀਂ ਕੀਤਾ, ਸੰਗਿਆ ਨਹੀਂ। ਗਰਬ = ਹੰਕਾਰ। ਗਹੁ ਪ੍ਰਭ ਸਰਨਾਈ = ਪ੍ਰਭੂ ਦੀ ਸ਼ਰਨ ਫੜ।)

## ਰਾਗੁ ਬਿਲਾਵਲੁ ਮਹਲਾ ੯, ਦੁਪਦੇ ॥

ਦੁਖ ਹਰਤਾ ਹਰਿ ਨਾਮੁ ਪਛਾਨੋ ॥
ਅਜਾਮਲੁ ਗਨਿਕਾ ਜਿਹ ਸਿਮਰਤ, ਮੁਕਤ ਭਏ ਜੀਅ ਜਾਨੋ ॥੧॥ ਰਹਾਉ ॥
ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ, ਜਬ ਹੀ ਰਾਮੁ ਬਖਾਨੋ ॥
ਨਾਰਦ ਕਹਤ ਸੁਨਤ ਧ੍ਰੂਅ ਬਾਰਿਕ, ਭਜਨ ਮਾਹਿ ਲਪਟਾਨੋ ॥੧॥
ਅਚਲ ਅਮਰ ਨਿਰਭੈ ਪਦੁ ਪਾਇਓ, ਜਗਤ ਜਾਹਿ ਹੈਰਾਨੋ ॥
ਨਾਨਕ ਕਹਤ ਭਗਤ ਰਛਕ ਹਰਿ, ਨਿਕਟਿ ਤਾਹਿ ਤੁਮ ਮਾਨੋ ॥੨॥੧॥

(ਤ੍ਰਾਸ = ਡਰ। ਲਪਟਾਨੋ = ਮਸਤ, ਲੀਨ ਹੋ ਗਿਆ। ਅਚਲ = ਅਟੱਲ। ਅਮਰ = ਕਦੇ ਨਾ ਮਰਨ ਵਾਲਾ। ਰਛਕ = ਰੱਖਿਆ ਕਰਨ ਵਾਲਾ। ਨਿਕਟਿ = ਨੇੜੇ।)

## ਬਿਲਾਵਲੁ ਮਹਲਾ ੯ ॥

ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥
ਭਗਤਿ ਬਿਨਾ ਸਹਸਾ ਨਹ ਚੂਕੈ, ਗੁਰੁ ਇਹੁ ਭੇਦੁ ਬਤਾਵੈ ॥੧॥ ਰਹਾਉ ॥
ਕਹਾ ਭਇਓ ਤੀਰਥ ਬ੍ਰਤ ਕੀਏ, ਰਾਮ ਸਰਨਿ ਨਹੀ ਆਵੈ ॥
ਜੋਗ, ਜਗ, ਨਿਹਫਲ ਤਿਹ ਮਾਨਉ, ਜੋ ਪ੍ਰਭ ਜਸੁ ਬਿਸਰਾਵੈ ॥੧॥
ਮਾਨ ਮੋਹ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ, ਜੀਵਨ ਮੁਕਤਿ ਕਹਾਵੈ ॥੨॥੨॥

(ਸਹਸਾ = ਸਹਿਮ। ਪਰਹਰਿ = ਤਿਆਗ ਕੇ। ਜੀਵਨ ਮੁਕਤਿ = ਜਿਊਂਦੇ ਜੀਅ ਵਿਕਾਰਾਂ ਤੋਂ ਮੁਕਤ।)

## ਬਿਲਾਵਲੁ ਮਹਲਾ ੯ ॥

ਜਾ ਮੈ ਭਜਨੁ ਰਾਮ ਕੋ ਨਾਹੀ॥
ਤਿਹ ਨਰ ਜਨਮੁ ਅਕਾਰਥੁ ਖੋਇਆ, ਯਹ ਰਾਖਹੁ ਮਨ ਮਾਹੀ॥੧॥ ਰਹਾਉ॥
ਤੀਰਥ ਕਰੈ, ਬ੍ਰਤ ਫੁਨਿ ਰਾਖੈ, ਨਹ ਮਨੂਆ ਬਸਿ ਜਾ ਕੋ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ, ਸਾਚੁ ਕਹਤ ਮੈ ਯਾ ਕਉ॥੧॥
ਜੈਸੇ ਪਾਹਨੁ ਜਲ ਮਹਿ ਰਾਖਿਓ, ਭੇਦੈ ਨਾਹਿ ਤਿਹ ਪਾਨੀ॥
ਤੈਸੇ ਹੀ ਤੁਮ ਤਾਹਿ ਪਛਾਨਹੁ, ਭਗਤਿ ਹੀਨ ਜੋ ਪ੍ਰਾਨੀ॥੨॥
ਕਲਿ ਮਹਿ ਮੁਕਤਿ ਨਾਮ ਤੇ ਪਾਵਤ, ਗੁਰੁ ਯਹ ਭੇਦੁ ਬਤਾਵੈ॥
ਕਹੁ ਨਾਨਕ ਸੋਈ ਨਰੁ ਗਰੂਆ, ਜੋ ਪ੍ਰਭ ਕੇ ਗੁਨ ਗਾਵੈ॥੩॥੩॥

(ਪਾਹਨ = ਪੱਥਰ। ਭੇਦੈ ਨਾਹਿ = ਵਿੰਨ੍ਹਦਾ ਨਹੀਂ, ਪੱਥਰ ਵਿੱਚ ਪਾਣੀ ਦਾਖ਼ਲ ਨਹੀਂ ਹੋ ਸਕਦਾ। ਗਰੂਆ= ਭਾਰਾ, ਆਦਰਯੋਗ।)

## ਰਾਗੁ ਰਾਮਕਲੀ ਮਹਲਾ ੯, ਤਿਪਦੇ॥

ਰੇ ਮਨ, ਓਟ ਲੇਹੁ ਹਰਿ ਨਾਮਾ॥
ਜਾ ਕੈ ਸਿਮਰਨਿ ਦੁਰਮਤਿ ਨਾਸੈ, ਪਾਵਹਿ ਪਦੁ ਨਿਰਬਾਨਾ॥੧॥ ਰਹਾਉ॥
ਬਡਭਾਗੀ ਤਿਹ ਜਨ ਕਉ ਜਾਨਹੁ, ਜੋ ਹਰਿ ਕੇ ਗੁਨ ਗਾਵੈ॥
ਜਨਮ ਜਨਮ ਕੇ ਪਾਪ ਖੋਇ ਕੈ, ਫੁਨਿ ਬੈਕੁੰਠਿ ਸਿਧਾਵੈ॥੧॥
ਅਜਾਮਲ ਕਉ ਅੰਤ ਕਾਲ ਮਹਿ, ਨਾਰਾਇਨ ਸੁਧਿ ਆਈ॥
ਜਾਂ ਗਤਿ ਕਉ ਜੋਗੀਸਰੁ ਬਾਛਤ, ਸੋ ਗਤਿ ਛਿਨ ਮਹਿ ਪਾਈ॥੨॥
ਨਾਹਿਨ ਗੁਨੁ, ਨਾਹਿਨ ਕਛੁ ਬਿਦਿਆ, ਧਰਮੁ ਕਉਨੁ ਗਜਿ ਕੀਨਾ॥
ਨਾਨਕ ਬਿਰਦੁ ਰਾਮ ਕਾ ਦੇਖਹੁ, ਅਭੈ ਦਾਨੁ ਤਿਹ ਦੀਨਾ॥੩॥੧॥

(ਓਟ= ਆਸਰਾ। ਦੁਰਮਤਿ = ਖੋਟੀ ਮੱਤ। ਪਦੁ ਨਿਰਬਾਨਾ = ਵਾਸਨਾ ਰਹਿਤ ਅਵਸਥਾ। ਗਤਿ = ਉੱਚੀ ਆਤਮਕ ਅਵਸਥਾ। ਜੋਗੀਸਰੁ = ਵੱਡੇ-ਵੱਡੇ ਜੋਗੀ। ਬਾਛਤ = ਇੱਛਿਆ ਰੱਖਦੇ ਹਨ। ਗਜਿ = ਹਾਥੀ ਨੇ। ਬਿਰਦੁ = ਮੁੱਢ ਕਦੀਮਾਂ ਦਾ ਦਇਆ ਵਾਲਾ ਸੁਭਾਉ। ਅਭੈ ਦਾਨੁ = ਨਿਰਭੈਤਾ ਦਾ ਦਾਨ।)

## ਰਾਮਕਲੀ ਮਹਲਾ ੯ ॥

ਸਾਧੋ, ਕਉਨ ਜੁਗਤਿ ਅਬਿ ਕੀਜੈ॥
ਜਾ ਤੇ ਦੁਰਮਤਿ ਸਗਲ ਬਿਨਾਸੈ, ਰਾਮ ਭਗਤਿ ਮਨੁ ਭੀਜੈ॥੧॥ ਰਹਾਉ॥
ਮਨੁ ਮਾਇਆ ਮਹਿ ਉਰਝਿ ਰਹਿਓ ਹੈ, ਬੂਝੈ ਨਹ ਕਛੁ ਗਿਆਨਾ॥
ਕਉਨੁ ਨਾਮੁ ਜਗੁ ਜਾ ਕੈ ਸਿਮਰੈ, ਪਾਵੈ ਪਦੁ ਨਿਰਬਾਨਾ॥੧॥
ਭਏ ਦਇਆਲ ਕ੍ਰਿਪਾਲ ਸੰਤ ਜਨ, ਤਬ ਇਹ ਬਾਤ ਬਤਾਈ॥
ਸਰਬ ਧਰਮ ਮਾਨੋ ਤਿਹ ਕੀਏ, ਜਿਹ ਪ੍ਰਭ ਕੀਰਤਿ ਗਾਈ॥੨॥
ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ, ਨਿਮਖ ਏਕ ਉਰਿ ਧਾਰੈ॥
ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ, ਅਪੁਨੋ ਜਨਮੁ ਸਵਾਰੈ॥੩॥੨॥

(ਜੁਗਤਿ = ਢੰਗ, ਵਿਉਂਤ। ਦੁਰਮਤਿ = ਬੁਰੀ ਮਤ। ਸਗਲ = ਸਾਰੀ।
ਬਿਨਾਸੈ = ਨਾਸ ਹੋਵੇ। ਕਉਨੁ ਨਾਮੁ = ਉਹ ਕਿਹੜਾ ਨਾਮ ਹੈ। ਪਦੁ = ਪਦਵੀ, ਦਰਜਾ। ਨਿਰਬਾਨਾ = ਜਿੱਥੇ ਮਾਇਆ ਦੀ ਵਾਸਨਾ ਪੋਹ ਨਾ ਸਕੇ। ਕੀਰਤਿ = ਕੀਰਤੀ, ਜੱਸ, ਜਿਸ ਨੇ ਪ੍ਰਭੂ ਦਾ ਜੱਸ ਗਾਇਆ, ਮੰਨ ਲਵੋ, ਉਸ ਨੇ ਸਾਰੇ ਧਰਮ ਕੀਤੇ ਹਨ। ਨਿਸਿ = ਰਾਤ। ਬਾਸੁਰ = ਦਿਨ। ਨਿਮਖ = ਅੱਖ ਝਮਕਣ ਜਿੰਨਾ ਸਮਾਂ। ਉਰਿ= ਹਿਰਦੇ ਵਿੱਚ। ਧਾਰੈ = ਧਾਰਦਾ ਹੈ, ਵਸਾਉਂਦਾ ਹੈ। ਜਮ ਕੋ ਤ੍ਰਾਸੁ = ਜਮਾਂ ਦਾ ਡਰ।)

## ਰਾਮਕਲੀ ਮਹਲਾ ੯ ॥

ਪ੍ਰਾਨੀ, ਨਾਰਾਇਨ ਸੁਧਿ ਲੇਹਿ॥
ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ, ਬ੍ਰਿਥਾ ਜਾਤੁ ਹੈ ਦੇਹ॥੧॥ ਰਹਾਉ॥
ਤਰੁਨਾਪੋ ਬਿਖਿਅਨ ਸਿਉ ਖੋਇਓ, ਬਾਲਪਨੁ ਅਗਿਆਨਾ॥
ਬਿਰਧਿ ਭਇਓ ਅਜਹੂ ਨਹੀ ਸਮਝੈ, ਕਉਨੁ ਕੁਮਤਿ ਉਰਝਾਨਾ॥੧॥
ਮਾਨਸ ਜਨਮੁ ਦੀਓ ਜਿਹ ਠਾਕੁਰਿ, ਸੋ ਤੈ ਕਿਉ ਬਿਸਰਾਇਓ॥
ਮੁਕਤੁ ਹੋਤ ਨਰ ਜਾ ਕੈ ਸਿਮਰੈ, ਨਿਮਖ ਨ ਤਾ ਕਉ ਗਾਇਓ॥੨॥
ਮਾਇਆ ਕੋ ਮਦੁ ਕਹਾ ਕਰਤੁ ਹੈ, ਸੰਗਿ ਨ ਕਾਹੂ ਜਾਈ॥
ਨਾਨਕੁ ਕਹਤੁ ਚੇਤਿ ਚਿੰਤਾਮਨਿ, ਹੋਇ ਹੈ ਅੰਤਿ ਸਹਾਈ॥੩॥੩॥

(ਪ੍ਰਾਨੀ = ਹੇ ਜੀਵ! ਨਾਰਇਨ ਸੁਧਿ ਲੇਹਿ = ਈਸ਼ਵਰ ਦੀ ਯਾਦ ਦਿਲ ਵਿੱਚ ਵਸਾ। ਛਿਨੁ ਛਿਨੁ = ਪਲ ਪਲ ਕਰਕੇ। ਮਾਇਆ ਕੋ ਮਦੁ = ਧਨ ਦਾ ਨਸ਼ਾ। ਚੇਤਿ = ਚੇਤੇ ਕਰ। ਚਿੰਤਾਮਨਿ = ਹਰ ਚਿਤਵਨੀ ਪੂਰੀ ਕਰਨ ਵਾਲੀ ਮਣੀ, ਪਰਮਾਤਮਾ।)

## ਮਾਰੂ ਮਹਲਾ ੯ ॥

ਹਰਿ ਕੋ ਨਾਮੁ ਸਦਾ ਸੁਖਦਾਈ॥
ਜਾ ਕਉ ਸਿਮਰਿ ਅਜਾਮਲੁ ਉਧਰਿਓ, ਗਨਿਕਾ ਹੂ ਗਤਿ ਪਾਈ॥੧॥ ਰਹਾਉ॥
ਪੰਚਾਲੀ ਕਉ ਰਾਜ ਸਭਾ ਮਹਿ, ਰਾਮ ਨਾਮ ਸੁਧਿ ਆਈ॥
ਤਾ ਕੋ ਦੂਖੁ ਹਰਿਓ ਕਰੁਣਾ ਮੈ, ਅਪਨੀ ਪੈਜ ਬਢਾਈ॥੧॥
ਜਿਹ ਨਰ ਜਸੁ ਕਿਰਪਾ ਨਿਧਿ ਗਾਇਓ, ਤਾ ਕਉ ਭਇਓ ਸਹਾਈ॥
ਕਹੁ ਨਾਨਕ ਮੈ ਇਹੀ ਭਰੋਸੈ, ਗਹੀ ਆਨਿ ਸਰਨਾਈ॥੨॥੧॥

(ਉਧਰਿਓ = ਬਚ ਗਿਆ। ਪੰਚਾਲੀ = ਪੰਚਾਲ ਦੇਸ਼ ਦੀ ਰਾਜ ਕੁਮਾਰੀ, ਦ੍ਰੋਪਦੀ। ਰਾਜ ਸਭਾ = ਭਾਵ ਹੈ ਦੁਰਯੋਧਨ ਦੇ ਦਰਬਾਰ ਵਿੱਚ। ਹਰਿਓ = ਦੂਰ ਕੀਤਾ। ਕਰੁਣਾ ਮੈ = ਤਰਸ ਨਾਲ ਭਰਪੂਰ, ਪਰਮਾਤਮਾ। ਪੈਜ = ਇੱਜ਼ਤ, ਨਾਮਣਾ।)

ਅਬ ਮੈ ਕਹਾ ਕਰਉ ਰੀ ਮਾਈ॥
ਸਗਲ ਜਨਮੁ ਬਿਖਿਅਨ ਸਿਉ ਖੋਇਆ, ਸਿਮਰਿਓ ਨਾਹਿ ਕਨ੍ਾਈ॥੧॥ ਰਹਾਉ॥
ਕਾਲ ਫਾਸ ਜਬ ਗਰ ਮਹਿ ਮੇਲੀ, ਤਿਹ ਸੁਧਿ ਸਭ ਬਿਸਰਾਈ॥
ਰਾਮ ਰਾਮ ਬਿਨੁ ਯਾ ਸੰਕਟ ਮਹਿ, ਕੋ ਅਬ ਹੋਤ ਸਹਾਈ॥੧॥
ਜੋ ਸੰਪਤਿ ਅਪਨੀ ਕਰਿ ਮਾਨੀ, ਛਿਨ ਮਹਿ ਭਈ ਪਰਾਈ॥
ਕਹੁ ਨਾਨਕ ਯਹ ਸੋਚ ਰਹੀ ਮਨਿ ਹਰਿ ਜਸੁ ਕਬਹੂ ਨ ਗਾਈ॥੨॥੨॥

(ਕਨ੍ਾਈ = ਕਨ੍ਈਆ, ਪਰਮਾਤਮਾ। ਫਾਸ = ਫਾਹੀ। ਕਾਲ = ਮੌਤ। ਗਰ ਮਹਿ ਮੇਲੀ = ਗਲ੍ਹ ਵਿੱਚ ਪਾਈ। ਸੰਕਟ = ਬਿਪਤਾ। ਸੰਪਤਿ = ਸੰਪੱਤੀ, ਧਨ ਪਦਾਰਥ। ਸੋਚ = ਪਛਤਾਵਾ।

## ਮਾਰੂ ਮਹਲਾ ੯॥

ਮਾਈ, ਮੈ ਮਨ ਕੋ ਮਾਨੁ ਨ ਤਿਆਗਿਓ॥
ਮਾਇਆ ਕੇ ਮਦਿ ਜਨਮੁ ਸਿਰਾਇਓ, ਰਾਮ ਭਜਨ ਨਹੀ ਲਾਗਿਓ॥੧॥ ਰਹਾਉ॥
ਜਮ ਕੋ ਡੰਡੁ ਪਰਿਓ ਸਿਰ ਊਪਰਿ, ਤਬ ਸੋਵਤ ਤੈ ਜਾਗਿਓ॥
ਕਹਾ ਹੋਤ ਅਬ ਕੈ ਪਛੁਤਾਏ, ਛੂਟਤ ਨਾਹਿਨ ਭਾਗਿਓ॥੧॥
ਇਹ ਚਿੰਤਾ ਉਪਜੀ ਘਟ ਮਹਿ ਜਬ, ਗੁਰ ਚਰਨਨ ਅਨੁਰਾਗਿਓ॥
ਸੁਫਲੁ ਜਨਮੁ ਨਾਨਕ ਤਬ ਹੂਆ, ਜਉ ਪ੍ਰਭ ਜਸ ਮਹਿ ਪਾਗਿਓ॥੨॥੩॥

(ਸਿਰਾਇਓ = ਗੁਜ਼ਾਰਿਆ। ਘਟ ਮਹਿ = ਹਿਰਦੇ ਵਿੱਚ। ਅਨੁਰਾਗਿਓ = ਪਿਆਰ ਪੈਦਾ ਹੋਇਆ। ਪਾਗਿਓ = ਪਿਆ, ਲੱਗਿਆ।)

## ਰਾਗੁ ਬਸੰਤੁ ਹਿੰਡੋਲ ਮਹਲਾ ੯॥

ਸਾਧੋ, ਇਹੁ ਤਨੁ ਮਿਥਿਆ ਜਾਨਉ॥
ਯਾ ਭੀਤਰਿ ਜੋ ਰਾਮੁ ਬਸਤੁ ਹੈ, ਸਾਚੋ ਤਾਹਿ ਪਛਾਨੋ॥੧॥ ਰਹਾਉ॥
ਇਹੁ ਜਗੁ ਹੈ ਸੰਪਤਿ ਸੁਪਨੇ ਕੀ, ਦੇਖਿ ਕਹਾ ਐਡਾਨੋ॥
ਸੰਗਿ ਤਿਹਾਰੈ ਕਛੂ ਨ ਚਾਲੈ, ਤਾਹਿ ਕਹਾ ਲਪਟਾਨੋ॥੧॥
ਉਸਤਤਿ ਨਿੰਦਾ ਦੋਊ ਪਰਹਰਿ, ਹਰਿ ਕੀਰਤਿ ਉਰਿ ਆਨੋ॥
ਜਨ ਨਾਨਕ ਸਭ ਹੀ ਮਹਿ ਪੂਰਨੁ, ਏਕੁ ਪੁਰਖ ਭਗਵਾਨੋ॥੨॥੧॥

(ਮਿਥਿਆ = ਨਾ ਰਹਿਣ ਵਾਲਾ। ਯਾ ਭੀਤਰਿ = ਇਸ ਦੇ ਵਿੱਚ। ਸੰਪਤਿ = ਧਨ ਪਦਾਰਥ। ਸੰਪਤਿ ਸੁਪਨੇ ਕੀ = ਸੁਪਨੇ ਵਿੱਚ ਮਿਲਣ ਵਾਲਾ ਧਨ। ਐਡਾਨੋ = ਆਕੜਦਾ ਹੈ। ਲਪਟਾਨੋ = ਚੰਬੜਿਆ ਹੈ। ਪਰਹਰਿ = ਤਿਆਗ ਦਿਹ। ਉਰਿ ਆਨੋ = ਹਿਰਦੇ ਵਿੱਚ ਵਸਾਉ। ਪੂਰਨੁ = ਵਿਆਪਕ।)

## ਬਸੰਤੁ ਮਹਲਾ ੯॥

ਪਾਪੀ ਹੀਐ ਮਹਿ ਕਾਮੁ ਬਸਾਇ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥੧॥ ਰਹਾਉ॥

ਜੋਗੀ, ਜੰਗਮ, ਅਰੁ ਸੰਨਿਆਸ॥

ਸਭ ਹੀ ਪਰਿ ਡਾਰੀ ਇਹ ਫਾਸ॥੧॥

ਜਿਹਿ ਜਿਹਿ ਹਰਿ ਕੋ ਨਾਮੁ ਸਮ੍ਾਰਿ॥

ਤੇ ਭਵ ਸਾਗਰ ਉਤਰੇ ਪਾਰਿ॥੨॥

ਜਨ ਨਾਨਕ ਹਰਿ ਕੀ ਸਰਨਾਇ॥

ਦੀਜੈ ਨਾਮੁ, ਰਹੈ ਗੁਨ ਗਾਇ॥੩॥੨॥

(ਹੀਐ ਮਹਿ = ਹਿਰਦੇ ਵਿੱਚ। ਗਹਿਓ ਨ ਜਾਇ = ਫੜਿਆ ਨਹੀਂ ਜਾਂਦਾ, ਕਾਬੂ ਵਿੱਚ ਨਹੀਂ ਰਹਿੰਦਾ। ਜੰਗਮ = ਸ਼ਿਵ ਦੇ ਉਪਾਸਕ, ਜੋ ਸਿਰ ਉੱਤੇ ਮੋਰ ਦੇ ਖੰਭ ਲਗਾ ਕੇ ਟਲੀਆਂ ਵਜਾ ਕੇ ਮੰਗਦੇ ਫਿਰਦੇ ਹਨ। ਸਮ੍ਾਰਿ = ਸੰਭਾਲਿਆ ਹੈ। ਭਵ ਸਾਗਰ = ਸੰਸਾਰ ਸਮੁੰਦਰ।)

## ਬਸੰਤ ਮਹਲਾ ੯॥

ਮਾਈ, ਮੈ ਧਨੁ ਪਾਇਓ ਹਰਿ ਨਾਮੁ॥

ਮਨੁ ਮੇਰੋ ਧਾਵਨ ਤੇ ਛੂਟਿਓ, ਕਰਿ ਬੈਠੋ ਬਿਸਰਾਮੁ॥੧॥ ਰਹਾਉ॥

ਮਾਇਆ ਮਮਤਾ ਤਨ ਤੇ ਭਾਗੀ, ਉਪਜਿਓ ਨਿਰਮਲ ਗਿਆਨੁ॥

ਲੋਭ ਮੋਹ ਏਹ ਪਰਸਿ ਨ ਸਾਕੈ, ਗਹੀ ਭਗਤਿ ਭਗਵਾਨ॥੧॥

ਜਨਮ ਜਨਮ ਕਾ ਸੰਸਾ ਚੂਕਾ, ਰਤਨੁ ਨਾਮੁ ਜਬ ਪਾਇਆ॥

ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ॥੨॥

ਜਾ ਕਉ ਹੋਤ ਦਇਆਲੁ ਕਿਰਪਾ ਨਿਧਿ, ਸੋ ਗੋਬਿੰਦ ਗੁਨ ਗਾਵੈ॥

ਕਹੁ ਨਾਨਕ ਇਹ ਬਿਧਿ ਕੀ ਸੰਪੈ, ਕੋਊ ਗੁਰਮੁਖਿ ਪਾਵੈ॥੩॥੩॥

(ਧਾਵਨ ਤੇ = ਦੌੜਨ ਤੋਂ, ਭਟਕਣ ਤੋਂ। ਬਿਸਰਾਮ = ਟਿਕਾਣਾ। ਪਰਸਿ ਨ ਸਾਕਹਿ = ਛੁਹ ਨਹੀਂ ਸਕਦੇ। ਸੰਸਾ = ਸਹਿਮ। ਸਕਲ = ਸਾਰੀ। ਸੰਪੈ = ਧਨ।)

## ਬਸੰਤੁ ਮਹਲਾ ੯॥

ਮਨ, ਕਹਾ ਬਿਸਾਰਿਓ ਰਾਮ ਨਾਮੁ॥

ਤਨੁ ਬਿਨਸੈ, ਜਮ ਸਿਉ ਪਰੈ ਕਾਮੁ॥੧॥ ਰਹਾਉ॥

ਇਹੁ ਜਗੁ ਧੂਏ ਕਾ ਪਹਾਰ॥

ਤੈ ਸਾਚਾ ਮਾਨਿਆ ਕਿਹ ਬਿਚਾਰਿ॥੧॥

ਧਨੁ ਦਾਰਾ ਸੰਪਤਿ ਗ੍ਰੇਹ॥

ਕਛੁ ਸੰਗਿ ਨ ਚਾਲੈ ਸਮਝਿ ਲੇਹ॥੨॥

ਇਕ ਭਗਤਿ ਨਾਰਾਇਨ ਹੋਇ ਸੰਗਿ॥

ਕਹੁ ਨਾਨਕ ਭਜੁ ਤਿਹ ਏਕ ਰੰਗਿ॥੩॥੪॥

(ਪਹਾਰ = ਪਹਾੜ। ਕਿਹ ਬਿਚਾਰਿ = ਕੀ ਸਮਝ ਕੇ। ਦਾਰਾ = ਇਸਤਰੀ। ਸੰਪਤਿ = ਸੰਪੱਤੀ, ਧਨ ਪਦਾਰਥ। ਗ੍ਰੇਹ = ਘਰ। ਏਕ ਰੰਗਿ = ਇਕ ਦੇ ਪਿਆਰ ਵਿੱਚ ਜੁੜ ਕੇ।)

ਕਹਾ ਭੂਲਿਓ ਰੇ ਝੂਠੇ ਲੋਭਿ ਲਾਗ॥
ਕਛੁ ਬਿਗਰਿਓ ਨਾਹਿਨ ਅਜਹੁ ਜਾਗ॥੧॥ ਰਹਾਉ॥
ਸਮ ਸੁਪਨੈ ਕੈ ਇਹੁ ਜਗੁ ਜਾਨੁ॥
ਬਿਨਸੈ ਛਿਨ ਮਹਿ ਸਾਚੀ ਮਾਨੁ॥੧॥
ਸੰਗਿ ਤੇਰੈ ਹਰਿ ਬਸਤ ਨੀਤ॥
ਨਿਸਿ ਬਾਸੁਰ ਭਜੁ ਤਾਹਿ ਮੀਤ॥੨॥
ਬਾਰ ਅੰਤ ਕੀ ਹੋਇ ਸਹਾਇ।
ਕਹੁ ਨਾਨਕ ਗੁਨ ਤਾ ਕੇ ਗਾਇ॥੩॥੫॥
(ਨਾਹਿਨ = ਨਹੀਂ। ਸਮ = ਬਰਾਬਰ। ਨਿਧਿ = ਰਾਤ। ਬਾਸੁਰ = ਦਿਨ।)

## ਰਾਗੁ ਸਾਰੰਗ ਮਹਲਾ ੯॥

ਹਰਿ ਬਿਨੁ ਤੇਰੋ ਕੋ ਨ ਸਹਾਈ॥
ਕਾਂ ਕੀ ਮਾਤ ਪਿਤਾ ਸੁਤ ਬਨਿਤਾ, ਕੋ ਕਾਹੂ ਕੋ ਭਾਈ॥੧॥ ਰਹਾਉ॥
ਧਨੁ ਧਰਨੀ ਅਰੁ ਸੰਪਤਿ ਸਗਰੀ, ਜੋ ਮਾਨਿਓ ਅਪਨਾਈ॥
ਤਨ ਛੂਟੈ ਕਛੁ ਸੰਗਿ ਨ ਚਾਲੈ, ਕਹਾ ਤਾਹਿ ਲਪਟਾਈ॥੧॥
ਦੀਨ ਦਇਆਲ ਸਦਾ ਦੁਖ ਭੰਜਨ, ਤਾ ਸਿਉ ਰੁਚ ਨ ਬਢਾਈ॥
ਨਾਨਕ ਕਹਤ ਜਗਤ ਸਭ ਮਿਥਿਆ, ਜਿਉ ਸੁਪਨਾ ਰੈਨਾਈ॥੨॥੧॥
(ਸੁਤ = ਪੁੱਤਰ। ਬਨਿਤਾ = ਇਸਤਰੀ। ਧਰਨੀ = ਧਰਤੀ। ਸੰਪਤਿ = ਪਦਾਰਥ। ਸਗਰੀ = ਸਾਰੀ। ਅਪਨਾਈ = ਆਪਣੀ। ਲਪਟਾਈ = ਚੰਬੜਿਆ ਹੈ। ਰੁਚ = ਰੁਚੀ, ਪਿਆਰ। ਮਿਥਿਆ = ਨਾਸ਼ਵੰਤ। ਰੈਨਾਈ = ਰਾਤ ਦਾ।)

## ਸਾਰੰਗ ਮਹਲਾ ੯॥

ਕਹਾ ਮਨ ਬਿਖਿਆ ਸਿਉ ਲਪਟਾਹੀ॥
ਯਾ ਜਗ ਮਹਿ ਕੋਊ ਰਹਨੁ ਨ ਪਾਵੈ, ਇਕ ਆਵਹਿ, ਇਕਿ ਜਾਹੀ॥੧॥ ਰਹਾਉ॥
ਕਾਂ ਕੋ ਤਨੁ ਧਨੁ, ਸੰਪਤਿ ਕਾਂ ਕੀ, ਕਾ ਸਿਉ, ਨੇਹੁ ਲਗਾਹੀ॥
ਜੋ ਦੀਸੈ ਸੋ ਸਗਲ ਬਿਨਾਸੈ, ਜਿਉ ਬਾਦਰ ਕੀ ਛਾਹੀ॥੧॥
ਤਜਿ ਅਭਮਾਨੁ, ਸਰਣਿ ਸੰਤਨ ਗਹੁ, ਮੁਕਤਿ ਹੋਹਿ ਛਿਨ ਮਾਹੀ॥
ਜਨ ਨਾਨਕ ਭਗਵੰਤ ਭਜਨ ਬਿਨੁ, ਸੁਖੁ ਸੁਪਨੈ ਭੀ ਨਾਹੀ॥੨॥੨॥
(ਬਾਦਰ ਕੀ ਛਾਹੀ = ਬੱਦਲ ਦੀ ਛਾਂ। ਗਹੁ = ਪਕੜ।)

## ਸਾਰੰਗ, ਮਹਲਾ ੯।

ਕਹਾ ਨਰ ਅਪਨੋ ਜਨਮੁ ਗਵਾਵੈ॥
ਮਾਇਆ ਮਦਿ ਬਿਖਿਆ ਰਸਿ ਰਚਿਓ, ਰਾਮ ਸਰਨਿ ਨਹੀ ਆਵੈ॥੧॥ ਰਹਾਉ॥

ਇਹੁ ਸੰਸਾਰੁ ਸਗਲ ਹੈ ਸੁਪਨੋ, ਦੇਖਿ ਕਹਾ ਲੋਭਾਵੈ॥
ਜੋ ਉਪਜੈ, ਸੋ ਸਗਲ ਬਿਨਾਸੈ, ਰਹਨੁ ਨ ਕੋਊ ਪਾਵੈ॥੧॥
ਮਿਥਿਆ ਤਨੁ ਸਾਚੋ ਕਰਿ ਮਾਨਿਓ, ਇਹ ਬਿਧਿ ਆਪੁ ਬੰਧਾਵੈ॥
ਜਨ ਨਾਨਕ ਸੋਊ ਜਨੁ ਮੁਕਤਾ, ਰਾਮ ਭਜਨ ਚਿਤੁ ਲਾਵੈ॥੨॥੩॥
(ਮਦਿ = ਨਸ਼ਾ। ਬਿਖਿਆ = ਵਿਸ਼ੇ ਵਿਕਾਰ। ਰਚਿਓ = ਰੁੱਝਾ ਹੋਇਆ।)

## ਸਾਰੰਗ ਮਹਲਾ ੯॥

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ॥
ਬਿਖਿਆਸਕਤ ਰਹਿਓ ਨਿਸਿ ਬਾਸੁਰ, ਕੀਨੋ ਅਪਨੋ ਭਾਇਓ॥੧॥ ਰਹਾਉ॥
ਗੁਰ ਉਪਦੇਸੁ ਸੁਨਿਓ ਨਹਿ ਕਾਨਨਿ, ਪਰ ਦਾਰਾ ਲਪਟਾਇਓ॥
ਪਰ ਨਿੰਦਾ ਕਾਰਨਿ ਬਹੁ ਧਾਵਤ, ਸਮਝਿਓ ਨਹ ਸਮਝਾਇਓ॥੧॥
ਕਹਾ ਕਹਉ ਮੈ ਅਪੁਨੀ ਕਰਨੀ, ਜਿਹ ਬਿਧਿ ਜਨਮੁ ਗਵਾਇਓ॥
ਕਹਿ ਨਾਨਕ ਸਭ ਅਉਗਨ ਮੋ ਮਹਿ, ਰਾਖਿ ਲੇਹੁ ਸਰਨਾਇਓ॥੨॥੪॥
(ਬਿਖਿਆਸਕਤ = ਮਾਇਆ ਜਾਂ ਵਿਸ਼ਿਆਂ ਪਿੱਛੇ ਮੋਹਿਆ ਹੋਇਆ। ਪਰ ਦਾਰਾ = ਪਰਾਈ ਇਸਤਰੀ।)

## ਰਾਗੁ ਜੈਜਾਵੰਤੀ ਮਹਲਾ ੯॥

ਰਾਮੁ ਸਿਮਰਿ, ਰਾਮੁ ਸਿਮਰਿ, ਇਹੈ ਤੇਰੈ ਕਾਜਿ ਹੈ॥
ਮਾਇਆ ਕੋ ਸੰਗੁ ਤਿਆਗੁ, ਪ੍ਰਭ ਜੂ ਕੀ ਸਰਨਿ ਲਾਗੁ॥
ਜਗਤ ਸੁਖ ਮਾਨੁ ਮਿਥਿਆ, ਝੂਠੋ ਸਭ ਸਾਜੁ ਹੈ॥੧॥ ਰਹਾਉ॥
ਸੁਪਨੇ ਜਿਉ ਧਨੁ ਪਛਾਨੁ, ਕਾਹੇ ਪਰਿ ਕਰਤ ਮਾਨੁ॥
ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ॥੧॥
ਨਾਨਕ ਜਨੁ ਕਹਤੁ ਬਾਤ, ਬਿਨਸਿ ਜੈਹੈ ਤੇਰੋ ਗਾਤੁ॥
ਛਿਨੁ ਛਿਨੁ ਕਰਿ ਗਇਓ ਕਾਲੁ, ਤੈਸੇ ਜਾਤੁ ਆਜੁ ਹੈ॥੨॥੧॥
(ਸਾਜੁ = ਸੰਸਾਰ ਦਾ ਸਾਜ ਸਾਮਾਨ, ਪਸਾਰਾ। ਬਾਰੂ ਕੀ ਭੀਤਿ = ਰੇਤ ਦੀ ਕੰਧ। ਬਸੁਧਾ = ਧਰਤੀ। ਗਾਤੁ = ਸਰੀਰ।)

## ਜੈਜਾਵੰਤੀ ਮਹਲਾ ੯॥

ਰਾਮੁ ਭਜੁ, ਰਾਮੁ ਭਜੁ, ਜਨਮੁ ਸਿਰਾਤੁ ਹੈ॥
ਕਹਉ ਕਹਾ ਬਾਰ ਬਾਰ, ਸਮਝਤ ਨਹ ਕਿਉ ਗਵਾਰ॥
ਬਿਨਸਤ ਨਹ ਲਗੈ ਬਾਰ, ਓਰੇ ਸਮ ਗਾਤੁ ਹੈ॥੧॥ ਰਹਾਉ॥
ਸਗਲ ਭਰਮ ਡਾਰਿ ਦੇਹਿ, ਗੋਬਿੰਦ ਕੋ ਨਾਮੁ ਲੇਹਿ॥
ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ॥੧॥

ਬਿਖਿਆ ਬਿਖੁ ਜਿਉ ਬਿਸਾਰਿ, ਪ੍ਰਭ ਕੌ ਜਸੁ ਹੀਏ ਧਾਰਿ॥
ਨਾਨਕ ਜਨ ਕਹਿ ਪੁਕਾਰਿ, ਅਉਸਰੁ ਬਿਹਾਤੁ ਹੈ॥੨॥੨॥

(ਸਿਰਾਤੁ ਹੈ = ਬੀਤਦਾ ਜਾ ਰਿਹਾ ਹੈ। ਬਿਨਸਤ = ਨਾਸ ਹੁੰਦਿਆਂ। ਬਾਰ = ਦੇਰ, ਚਿਰ। ਓਰੇ ਸਮ = ਗੜੇ ਵਰਗਾ। ਗਾਤ = ਸਰੀਰ। ਭਰਮ = ਭਟਕਣਾ। ਬਿਖਿਆ = ਮਾਇਆ। ਬਿਖੁ = ਜ਼ਹਿਰ। ਹੀਏ = ਹਿਰਦੇ ਵਿੱਚ। ਅਉਸਰੁ = ਸਮਾਂ।)

## ਜੈਜਾਵੰਤੀ ਮਹਲਾ ੯॥

ਰੇ ਮਨ, ਕਉਨ ਗਤਿ ਹੋਇ ਹੈ ਤੇਰੀ॥
ਇਹ ਜਗ ਮਹਿ ਰਾਮ ਨਾਮੁ, ਸੋ ਤਉ ਨਹੀ ਸੁਨਿਓ ਕਾਨਿ॥
ਬਿਖਿਅਨ ਸਿਉ ਅਤਿ ਲੁਭਾਨਿ, ਮਤਿ ਨਾਹਿਨ ਫੇਰੀ॥੧॥ ਰਹਾਉ॥
ਮਾਨਸ ਕੋ ਜਨਮੁ ਲੀਨੁ, ਸਿਮਰਨੁ ਨਹ ਨਿਮਖ ਕੀਨੁ॥
ਦਾਰਾ ਸੁਖ ਭਇਓ ਦੀਨੁ, ਪਗਹੁ ਪਰੀ ਬੇਰੀ॥੧॥
ਨਾਨਕ ਜਨ ਕਹਿ ਪੁਕਾਰਿ, ਸੁਪਨੈ ਜਿਉ ਜਗ ਪਸਾਰੁ॥
ਸਿਮਰਤ ਨਹ ਕਿਉ ਮੁਰਾਰਿ, ਮਾਇਆ ਜਾ ਕੀ ਚੇਰੀ॥੨॥੩॥

(ਗਤਿ = ਹਾਲਤ, ਦਸ਼ਾ। ਬਿਖਿਅਨ ਸਿਉ = ਵਿਸ਼ਿਆਂ ਨਾਲ। ਦਾਰਾ = ਇਸਤਰੀ। ਦੀਨ = ਆਤੁਰ, ਅਧੀਨ। ਪਗਹੁ ਪਰੀ ਬੇਰੀ = ਪੈਰਾਂ ਵਿੱਚ ਬੇੜੀ ਪਈ ਹੈ। ਮੁਰਾਰਿ = ਮੁਰ ਰਾਕਸ਼ ਦਾ ਵੈਰੀ, ਮੁਰ ਰਾਕਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ, ਪਰਮਾਤਮਾ। ਚੇਰੀ = ਦਾਸੀ।)

## ਜੈਜਾਵੰਤੀ ਮਹਲਾ ੯॥

ਬੀਤ ਜੈਹੈ, ਬੀਤ ਜੈਹੈ, ਜਨਮੁ ਅਕਾਜੁ ਰੇ॥
ਨਿਸਿ ਦਿਨੁ ਸੁਨਿ ਕੈ ਪੁਰਾਨ, ਸਮਝਤ ਨਹ ਰੇ ਅਜਾਨ॥
ਕਾਲੁ ਤਉ ਪਹੂਚਿਓ ਆਨਿ, ਕਹਾ ਜੈਹੈ ਭਾਜਿ ਰੇ॥੧॥ ਰਹਾਉ॥
ਅਸਥਿਰੁ ਜੋ ਮਾਨਿਓ ਦੇਹ, ਸੋ ਤਉ ਤੇਰਉ ਹੋਇ ਹੈ ਖੇਹ॥
ਕਿਉ ਨ ਹਰਿ ਕੋ ਨਾਮੁ ਲੇਹਿ, ਮੂਰਖ ਨਿਲਾਜ ਰੇ॥੧॥
ਰਾਮ ਭਗਤਿ ਹੀਏ ਆਨਿ, ਛਾਡਿ ਦੇ ਤੈ ਮਨ ਕੋ ਮਾਨੁ॥
ਨਾਨਕ ਜਨ ਇਹ ਬਖਾਨਿ, ਜਗ ਮਹਿ ਬਿਰਾਜੁ ਰੇ॥੨॥੪॥

(ਅਕਾਜੁ = ਬੇਅਰਥ, ਅਸਫ਼ਲ। ਖੇਹ =ਮਿੱਟੀ, ਸੁਆਹ। ਹੀਏ = ਹਿਰਦੇ ਵਿੱਚ। ਬਿਰਾਜੁ = ਚੰਗਾ ਜੀਵਨ ਜਿਉਂ ਕੇ ਰਹੁ।)

# ਸਲੋਕ ਵਾਰਾਂ ਤੇ ਵਧੀਕ

## ੧ੴ ਸਤਿਗੁਰ ਪ੍ਰਸਾਦਿ ॥

## ਸਲੋਕ ਮਹਲਾ ੯ ॥[1]

ਗੁਨ ਗੋਬਿੰਦ ਗਾਇਓ ਨਹੀ, ਜਨਮੁ ਅਕਾਰਥ[2] ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ, ਜਿਹਿ ਬਿਧਿ[3] ਜਲ ਕਉ ਮੀਨੁ ॥੧॥
ਬਿਖਿਅਨ[4] ਸਿਉ ਕਾਹੇ ਰਚਿਓ, ਨਿਮਖ[5] ਨ ਹੋਹਿ ਉਦਾਸੁ ॥
ਕਹੁ ਨਾਨਕ ਭਜੁ ਹਰਿ ਮਨਾ, ਪਰੈ ਨ ਜਮ ਕੀ ਫਾਸ ॥੨॥
ਤਰਨਾਪੋ[6] ਇਉ ਹੀ ਗਇਓ, ਲੀਓ ਜਰਾ[7] ਤਨੁ ਜੀਤਿ ॥
ਕਹੁ ਨਾਨਕ ਭਜੁ ਹਰਿ ਮਨਾ, ਅਉਧ[8] ਜਾਤੁ ਹੈ ਬੀਤਿ ॥੩॥
ਬਿਰਧ ਭਇਓ ਸੂਝੈ ਨਹੀ, ਕਾਲੁ ਪਹੂਚਿਓ ਆਨਿ ॥
ਕਹੁ ਨਾਨਕ ਨਰ ਬਾਵਰੇ[9], ਕਿਉ ਨ ਭਜੈ ਭਗਵਾਨੁ ॥੪॥
ਧਨੁ ਦਾਰਾ[10], ਸੰਪਤਿ[11], ਸਗਲ[12], ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ, ਨਾਨਕ ਸਾਚੀ ਜਾਨਿ ॥੫॥
ਪਤਿਤ ਉਧਾਰਨ[13], ਭੈ ਹਰਨ[14], ਹਰਿ ਅਨਾਥ ਕੇ ਨਾਥ ॥
ਕਹੁ ਨਾਨਕ ਤਿਹ ਜਾਨੀਐ, ਸਦਾ ਬਸਤੁ ਤੁਮ ਸਾਥਿ ॥੬॥

---

1. ਇਹਨਾਂ ਸਲੋਕਾਂ ਨਾਲ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਪਾਇਆ ਜਾਂਦਾ ਹੈ।
2. ਨਿਸਫਲ, ਬੇ-ਅਰਥ।
3. ਜਿਵੇਂ ਪਾਣੀ ਨੂੰ ਮੱਛੀ ਸਿਮਰਦੀ ਹੈ।
4. ਵਿਸ਼ੇ ਵਿਕਾਰਾਂ ਵਿੱਚ।
5. ਇਕ ਪਲ ਵੀ ਵਿਸ਼ਿਆਂ ਤੋਂ ਦੂਰ ਨਹੀਂ ਹਟਦਾ।
6. ਤਰੁਣ ਅਵਸਥਾ, ਜਵਾਨੀ।
7. ਬੁਢਾਪਾ।
8. ਉਮਰ।
9. ਮੂਰਖ।
10. ਇਸਤਰੀ।
11. ਮਾਲ ਧਨ।
12. ਸਾਰੀ।
13. ਪਾਪੀਆਂ ਨੂੰ ਤਾਰਨ ਵਾਲਾ।
14. ਡਰ ਦੂਰ ਕਰਨ ਵਾਲਾ।

ਕਹੁ ਨਾਨਕ ਨਰ ਬਾਵਰੇ, ਅਬ ਕਿਉ ਡੋਲਤ ਦੀਨ[1] ॥੭॥
ਤਨੁ ਧਨੁ ਸੰਪੈ[2] ਸੁਖ ਦੀਓ, ਅਰੁ ਜਿਹ ਨੀਕੇ ਧਾਮ[3] ॥
ਕਹੁ ਨਾਨਕ ਸੁਨੁ ਰੇ ਮਨਾ, ਸਿਮਰਤ ਕਾਹਿ ਨ ਰਾਮੁ ॥੮॥
ਸਭ ਸੁਖ ਦਾਤਾ ਰਾਮੁ ਹੈ, ਦੂਸਰ ਨਾਹਿਨ ਕੋਇ॥
ਕਹੁ ਨਾਨਕ ਸੁਨਿ ਰੇ ਮਨਾ, ਤਿਹ ਸਿਮਰਤ ਗਤਿ ਹੋਇ॥੯॥
ਜਿਹ ਸਿਮਰਤ ਗਤਿ ਪਾਈਐ, ਤਿਹਿ ਭਜੁ ਰੇ ਤੈ ਮੀਤ॥
ਕਹੁ ਨਾਨਕ ਸੁਨੁ ਰੇ ਮਨਾ, ਅਉਧ ਘਟਤ ਹੈ ਨੀਤ॥੧੦॥
ਪਾਂਚ ਤਤ ਕੋ ਤਨੁ ਰਚਿਓ, ਜਾਨਹੁ ਚਤੁਰ ਸੁਜਾਨ॥
ਜਿਹ ਤੇ ਉਪਜਿਓ ਨਾਨਕਾ, ਲੀਨ ਤਾਹਿ ਮੈ ਮਾਨੁ[4] ॥੧੧॥
ਘਟਿ ਘਟਿ ਮੈ ਹਰਿ ਜੂ ਬਸੈ, ਸੰਤਨ ਕਹਿਓ ਪੁਕਾਰਿ॥
ਕਹੁ ਨਾਨਕ ਤਿਹ ਭਜੁ ਮਨਾ, ਭਉ ਨਿਧਿ[5] ਉਤਰਹਿ ਪਾਰਿ॥੧੨॥
ਸੁਖੁ ਦੁਖੁ ਜਿਹ ਪਰਸੈ[6] ਨਹੀ, ਲੋਭੁ ਮੋਹੁ ਅਭਿਮਾਨੁ॥
ਕਹੁ ਨਾਨਕ ਸੁਨ ਰੇ ਮਨਾ, ਸੋ ਮੂਰਤਿ ਭਗਵਾਨ॥੧੩॥
ਉਸਤਤਿ ਨਿੰਦਿਆ ਨਾਹਿ ਜਿਹਿ, ਕੰਚਨ[7] ਲੋਹ[8] ਸਮਾਨਿ॥
ਕਹੁ ਨਾਨਕ ਸੁਨਿ ਰੇ ਮਨਾ, ਮੁਕਤਿ ਤਾਹਿ ਤੈ ਜਾਨਿ॥੧੪॥
ਹਰਖੁ[9] ਸੋਗੁ ਜਾ ਕੈ ਨਹੀ, ਬੈਰੀ ਮੀਤ ਸਮਾਨਿ[10] ॥
ਕਹੁ ਨਾਨਕ ਸੁਨਿ ਰੇ ਮਨਾ, ਮੁਕਤਿ ਤਾਹਿ ਤੈ ਜਾਨ॥੧੫॥
ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ॥
ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ[11] ॥੧੬॥

---

1. ਧਨ ਹੀਣ, ਹੁਣ ਧਨ ਹੀਣ ਹੋ ਕੇ ਕਿਉਂ ਡੋਲਦਾ ਹੈਂ।
2. ਮਾਲ ਧਨ।
3. ਸੁੰਦਰ ਘਰ।
4. ਇਹ ਮੰਨ ਲੈ ਕਿ ਓਸੇ ਵਿੱਚ ਲੀਨ ਹੋਵੇਂਗਾ।
5. ਭਵ-ਸਾਗਰ ਤੋਂ, ਸੰਸਾਰ ਤੋਂ।
6. ਛੋਹੰਦਾ, ਪੋਹੰਦਾ।
7. ਸੋਨਾ।
8. ਲੋਹਾ।
9. ਖ਼ੁਸ਼ੀ।
10. ਬਰਾਬਰ।
11. ਆਖ।

ਕਹੁ ਨਾਨਕ ਸੁਨੁ ਰੇ ਮਨਾ, ਤਿਹ ਨਰ ਮਾਥੈ ਭਾਗੁ॥੧੭॥
ਜਿਹਿ ਮਾਇਆ ਮਮਤਾ ਤਜੀ, ਸਭ ਤੇ ਭਇਓ ਉਦਾਸੁ॥
ਕਹੁ ਨਾਨਕ ਸੁਨ ਰੇ ਮਨਾ, ਤਿਹ ਘਟਿ ਬ੍ਰਹਮ ਨਿਵਾਸੁ॥੧੮॥
ਜਿਹਿ ਪ੍ਰਾਨੀ ਹਉਮੈ ਤਜੀ, ਕਰਤਾ ਰਾਮੁ ਪਛਾਨਿ॥
ਕਹੁ ਨਾਨਕ ਵਹੁ ਮੁਕਤਿ ਨਰੁ, ਇਹ ਮਨ ਸਾਚੀ ਮਾਨੁ॥੧੯॥
ਭੈ ਨਾਸਨ ਦੁਰਮਤਿ ਹਰਨ[1], ਕਲਿ ਮੈ ਹਰਿ ਕੋ ਨਾਮੁ॥
ਨਿਸਿ ਦਿਨੁ[2] ਜੋ ਨਾਨਕ ਭਜੈ, ਸਫਲ ਹੋਹਿ ਤਿਹ ਕਾਮ॥੨੦॥
ਜਿਹਬਾ ਗੁਨ ਗੋਬਿੰਦ ਭਜਹੁ, ਕਰਨ[3] ਸੁਨਹੁ ਹਰਿ ਨਾਮੁ॥
ਕਹੁ ਨਾਨਕ ਸੁਨਿ ਰੇ ਮਨਾ, ਪਰਹਿ ਨ ਜਮ ਕੈ ਧਾਮ[4]॥੨੧॥
ਜੋ ਪ੍ਰਾਨੀ ਮਮਤਾ ਤਜੈ, ਲੋਭ ਮੋਹ ਅਹੰਕਾਰ॥
ਕਹੁ ਨਾਨਕ ਆਪਨ ਤਰੈ, ਅਉਰਨ ਲੇਤ ਉਧਾਰ॥੨੨॥
ਜਿਉ ਸੁਪਨਾ ਅਰੁ ਪੇਖਨਾ[5], ਐਸੇ ਜਗ ਕਉ ਜਾਨਿ॥
ਇਨ ਮੈ ਕਛੁ ਸਾਚੋ ਨਹੀ, ਨਾਨਕ ਬਿਨੁ ਭਗਵਾਨ॥੨੩॥
ਨਿਸਿ ਦਿਨੁ ਮਾਇਆ ਕਾਰਨੇ, ਪ੍ਰਾਨੀ ਡੋਲਤ ਨੀਤ॥
ਕੋਟਨ[6] ਮੈ ਨਾਨਕ ਕੋਊ, ਨਾਰਾਇਨ ਜਿਹ ਚੀਤਿ॥੨੪॥
ਜੈਸੇ ਜਲ ਤੇ ਬੁਦਬੁਦਾ[7], ਉਪਜੈ ਬਿਨਸੈ ਨੀਤ॥
ਜਗ ਰਚਨਾ ਤੈਸੇ ਰਚੀ, ਕਹੁ ਨਾਨਕ ਸੁਨਿ ਮੀਤ॥੨੫॥
ਪ੍ਰਾਨੀ ਕਛੂ ਨ ਚੇਤਈ, ਮਦ ਮਾਇਆ[8] ਕੈ ਅੰਧੁ॥
ਕਹੁ ਨਾਨਕ ਬਿਨੁ ਹਰਿ ਭਜਨ, ਪਰਤ[9] ਤਾਹਿ ਜਮ ਫੰਧ॥੨੬॥
ਜਉ ਸੁਖ ਕਉ ਚਾਹੈ ਸਦਾ, ਸਰਨਿ ਰਾਮ ਕੀ ਲੇਹ॥
ਕਹੁ ਨਾਨਕ ਸੁਨ ਰੇ ਮਨਾ, ਦੁਰਲਭ ਮਾਨੁਖ ਦੇਹ॥੨੭॥

---

1. ਬੁਰੀ ਮੱਤ ਦੇ ਦੂਰ ਕਰਨ ਵਾਲਾ।
2. ਰਾਤ ਦਿਨ।
3. ਕੰਨ।
4. ਜਮ ਦਾ ਘਰ, ਨਰਕ।
5. ਜਿਵੇਂ ਸੁਪਨੇ ਵਿੱਚ (ਤਮਾਸ਼ਾ) ਵੇਖੀਦਾ ਹੈ।
6. ਕਰੋੜਾਂ।
7. ਬੁਲਬੁਲਾ।
8. ਮਾਇਆ ਦੇ ਨਸ਼ੇ ਵਿੱਚ ਅੰਨ੍ਹਾ ਹੋਇਆ ਹੋਇਆ।
9. ਜਮਾਂ ਦੀ ਫਾਹੀ ਪੈਂਦੀ ਹੈ।

ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ[1] ॥੨੮॥
ਜੋ ਪ੍ਰਾਨੀ ਨਿਸਿ ਦਿਨੁ ਭਜੈ, ਰੂਪ ਰਾਮ ਤਿਹ ਜਾਨੁ॥
ਹਰਿ ਜਨ ਹਰਿ ਅੰਤਰੁ[2] ਨਹੀ, ਨਾਨਕ ਸਾਚੀ ਮਾਨੁ॥੨੯॥
ਮਨੁ ਮਾਇਆ ਮੈ ਫਧਿ ਰਹਿਓ, ਬਿਸਰਿਓ ਗੋਬਿੰਦ ਨਾਮੁ॥
ਕਹੁ ਨਾਨਕ ਬਿਨੁ ਹਰਿ ਭਜਨ, ਜੀਵਨ ਕਉਨੇ ਕਾਮ[3] ॥੩੦॥
ਪ੍ਰਾਨੀ ਰਾਮੁ ਨ ਚੇਤਈ, ਮਦਿ ਮਾਇਆ ਕੈ ਅੰਧੁ[4] ॥
ਕਹੁ ਨਾਨਕ ਹਰਿ ਭਜਨ ਬਿਨੁ, ਪਰਤ ਤਾਹਿ ਜਮ ਫੰਧ॥੩੧॥
ਸੁਖ ਮੈ ਬਹੁ ਸੰਗੀ ਭਏ, ਦੁਖ ਮੈ ਸੰਗਿ ਨ ਕੋਇ॥
ਕਹੁ ਨਾਨਕ ਹਰਿ ਭਜੁ ਮਨਾ, ਅੰਤਿ ਸਹਾਇ ਹੋਇ॥੩੨॥
ਜਨਮ ਜਨਮ ਭਰਮਤ ਫਿਰਿਓ, ਮਿਟਿਓ ਨ ਜਮ ਕੋ ਤ੍ਰਾਸੁ[5] ॥
ਕਹੁ ਨਾਨਕ ਹਰਿ ਭਜੁ ਮਨਾ, ਨਿਰਭੈ ਪਾਵਹਿ ਬਾਸੁ[6] ॥੩੩॥
ਜਤਨ ਬਹੁਤੁ ਮੈ ਕਰਿ ਰਹਿਓ, ਮਿਟਿਓ ਨ ਮਨ ਕੋ ਮਾਨੁ॥
ਦੁਰਮਤਿ[7] ਸਿਉ ਨਾਨਕ ਫਧਿਓ, ਰਾਖਿ ਲੇਹੁ ਭਗਵਾਨ॥੩੪॥
ਬਾਲ ਜੁਆਨੀ ਅਰੁ ਬਿਰਧਿ ਫੁਨਿ, ਤੀਨਿ ਅਵਸਥਾ ਜਾਨਿ॥
ਕਹੁ ਨਾਨਕ ਹਰਿ ਭਜਨ ਬਿਨੁ, ਬਿਰਥਾ ਸਭ ਹੀ ਮਾਨੁ॥੩੫॥
ਕਰਣੋ ਹੁਤੋ ਸੁ ਨਾ ਕੀਓ, ਪਰਿਓ ਲੋਭ ਕੈ ਫੰਧ॥
ਨਾਨਕ ਸਮਿਓ ਰਮਿ[8] ਗਇਓ, ਅਬ ਕਿਉ ਰੋਵਤ ਅੰਧ॥੩੬॥
ਮਨੁ ਮਾਇਆ ਮੈ ਰਮਿ ਰਹਿਓ, ਨਿਕਸਤ ਨਾਹਿਨ ਮੀਤ॥
ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ[9] ॥੩੭॥
ਨਰ ਚਾਹਤ ਕਛੁ ਅਉਰ, ਅਉਰੈ ਕੀ ਅਉਰੈ ਭਈ॥
ਚਿਤਵਤ ਰਹਿਓ ਠਗਉਰ[10], ਨਾਨਕ ਫਾਸੀ ਗਲਿ ਪਰੀ॥੩੮॥

---

1. ਬੀਤਦਾ ਹੈ।
2. ਫ਼ਰਕ, ਭੇਦ।
3. ਕਿਸ ਕੰਮ।
4. ਮਾਇਆ ਦੇ ਨਸ਼ੇ ਵਿੱਚ ਅੰਨ੍ਹਾ।
5. ਡਰ।
6. ਵਾਸਾ।
7. ਭੈੜੀ ਮੱਤ।
8. ਸਮਾਂ ਗੁਜ਼ਰ ਗਿਆ।
9. ਜਿਵੇਂ ਕੰਧ ਉੱਤੇ ਚਿਤਰੀ ਹੋਈ ਮੂਰਤ ਕੰਧ ਨਹੀਂ ਛੱਡਦੀ।
10. ਲੋਕਾਂ ਨੂੰ ਠੱਗਣ ਦੀਆਂ ਸੋਚਾਂ ਸੋਚਦਾ ਰਿਹਾ।

ਜਤਨ ਬਹੁਤ ਸੁਖ ਕੇ ਕੀਏ, ਦੁਖ ਕੋ ਕੀਓ ਨ ਕੋਇ॥
ਕਹੁ ਨਾਨਕ ਸੁਨਿ ਰੇ ਮਨਾ, ਹਰਿ ਭਾਵੈ ਸੋ ਹੋਇ॥੩੯॥
ਜਗਤੁ ਭਿਖਾਰੀ ਫਿਰਤੁ ਹੈ, ਸਭ ਕੋ ਦਾਤਾ ਰਾਮੁ॥
ਕਹੁ ਨਾਨਕ ਮਨ ਸਿਮਰੁ ਤਿਹ, ਪੂਰਨ ਹੋਵਹਿ ਕਾਮ॥੪੦॥
ਝੂਠੈ ਮਾਨੁ ਕਹਾ ਕਰੈ, ਜਗੁ ਸੁਪਨੇ ਜਿਉ ਜਾਨੁ॥
ਇਨ ਮੈ ਕਛੁ ਤੇਰੋ ਨਹੀ, ਨਾਨਕ ਕਹਿਓ ਬਖਾਨਿ॥੪੧॥
ਗਰਬੁ ਕਰਤੁ ਹੈ ਦੇਹ ਕੋ, ਬਿਨਸੈ ਛਿਨ ਮੈ ਮੀਤ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ, ਨਾਨਕ ਤਿਹਿ ਜਗੁ ਜੀਤਿ॥੪੨॥
ਜਿਹ ਘਟਿ ਸਿਮਰਨੁ ਰਾਮ ਕੋ, ਸੋ ਨਰੁ ਮੁਕਤਾ ਜਾਨੁ॥
ਤਿਹਿ ਨਰ ਹਰਿ ਅੰਤਰੁ ਨਹੀ, ਨਾਨਕ ਸਾਚੀ ਮਾਨੁ॥੪੩॥
ਏਕ ਭਗਤਿ ਭਗਵਾਨ, ਜਿਹ ਪ੍ਰਾਨੀ ਕੈ ਨਾਹਿ ਮਨਿ॥
ਜੈਸੇ ਸੂਕਰ[1], ਸੁਆਨ[2], ਨਾਨਕ ਮਾਨੋ ਤਾਹਿ ਤਨ॥੪੪॥
ਸੁਆਮੀ ਕੋ ਗ੍ਰਿਹੁ ਜਿਉ ਸਦਾ, ਸੁਆਨ ਤਜਤ ਨਹੀ ਨਿਤ॥
ਨਾਨਕ ਇਹ ਬਿਧਿ ਹਰਿ ਭਜਉ, ਇਕ ਮਨਿ ਹੁਇ ਇਕਿ ਚਿਤਿ॥੪੫॥
ਤੀਰਥ ਬਰਤ ਅਰੁ ਦਾਨ ਕਰਿ, ਮਨਿ ਮੈ ਧਰੈ ਗੁਮਾਨੁ॥
ਨਾਨਕ ਨਿਹਫਲ ਜਾਤ ਤਿਹਿ, ਜਿਉ ਕੁੰਚਰ[3] ਇਸਨਾਨੁ॥੪੬॥
ਸਿਰੁ ਕੰਪਿਓ[4], ਪਗ ਡਗਮਗੇ[5], ਨੈਨ ਜੋਤਿ ਤੇ ਹੀਨ॥
ਕਹੁ ਨਾਨਕ ਇਹ ਬਿਧਿ ਭਈ, ਤਊ ਨ ਹਰਿ ਰਸ ਲੀਨ॥੪੭॥
ਨਿਜ ਕਰਿ ਦੇਖਿਓ ਜਗਤੁ ਮੈ, ਕੋ ਕਾਹੂ ਕੋ ਨਾਹਿ॥
ਨਾਨਕ ਥਿਰੁ ਹਰਿ ਭਗਤਿ ਹੈ, ਤਿਹ ਰਾਖੋ ਮਨ ਮਾਹਿ॥੪੮॥
ਜਗ ਰਚਨਾ ਸਭ ਝੂਠ ਹੈ, ਜਾਨਿ ਲੇਹੁ ਰੇ ਮੀਤ॥
ਕਹਿ ਨਾਨਕ ਥਿਰੁ ਨਾ ਰਹੈ, ਜਿਉ ਬਾਲੂ ਕੀ ਭੀਤਿ[6]॥੪੯॥
ਰਾਮੁ ਗਇਓ, ਰਾਵਨੁ ਗਇਓ, ਜਾ ਕਉ ਬਹੁ ਪਰਵਾਰੁ॥
ਕਹੁ ਨਾਨਕ ਥਿਰੁ ਕਛੁ ਨਹੀ, ਸੁਪਨੇ ਜਿਉ ਸੰਸਾਰੁ॥੫੦॥

---

1. ਸੂਰ।
2. ਕੁੱਤਾ।
3. ਹਾਥੀ।
4. ਸਿਰ ਕੰਬਦਾ ਹੈ।
5. ਪੈਰ ਥਿੜਕਦੇ ਹਨ।
6. ਮੈਂ ਜਗਤ ਨੂੰ ਆਪਣਾ ਕਰਕੇ ਸਮਝਿਆ, ਪਰ ਏਥੇ ਕੋਈ ਕਿਸੇ ਦਾ ਨਹੀਂ।

ਚਿੰਤਾ ਤਾਂ ਕੀ ਕੀਜੀਐ, ਜੋ ਅਨਹੋਨੀ ਹੋਇ॥
ਇਹ ਮਾਰਗੁ ਸੰਸਾਰ ਕੋ, ਨਾਨਕ ਥਿਰੁ ਨਹੀ ਕੋਇ॥੫੧॥
ਜੋ ਉਪਜਿਓ ਸੋ ਬਿਨਸਿ ਹੈ, ਪਰੋ ਆਜੁ ਕੈ ਕਾਲਿ॥
ਨਾਨਕ ਹਰਿ ਗੁਨ ਗਾਇ ਲੇ, ਛਾਡਿ ਸਗਲ ਜੰਜਾਲ॥੫੨॥
ਦੋਹਰਾ॥ ਬਲੁ ਛੁਟਕਿਓ, ਬੰਧਨ ਪਰੇ ਕਛੂ ਨ ਹੋਤ ਉਪਾਇ॥
ਕਹੁ ਨਾਨਕ ਅਬ ਓਟ ਹਰਿ, ਗਜਿ ਜਿਉ[1] ਹੋਹੁ ਸਹਾਇ॥੫੩॥
ਬਲੁ ਹੋਆ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ॥
ਨਾਨਕ ਸਭ ਕਿਛੁ ਤੁਮਰੈ ਹਾਥ ਮੈ, ਤੁਮ ਹੀ ਹੋਤ ਸਹਾਇ।੫੪।
ਸੰਗ ਸਖਾ ਸਭ ਤਜਿ ਗਏ, ਕੋਊ ਨ ਨਿਬਹਿਓ ਸਾਥ॥
ਕਹੁ ਨਾਨਕ ਇਹ ਬਿਪਤ ਮੈ, ਟੇਕ ਏਕ ਰਘੁਨਾਥ।੫੫।
ਨਾਮੁ ਰਹਿਓ, ਸਾਧੂ ਰਹਿਓ, ਰਹਿਓ ਗੁਰੁ ਗੋਬਿੰਦੁ॥
ਕਹੁ ਨਾਨਕ ਇਹ ਜਗਤ ਮੈ, ਕਿਨ[2] ਜਪਿਓ ਗੁਰ ਮੰਤੁ।੫੬॥
ਰਾਮ ਨਾਮੁ ਉਰਿ[3] ਮੈ ਗਹਿਓ[4], ਜਾ ਕੈ ਸਮ[5] ਨਹੀ ਕੋਇ॥
ਜਿਹ ਸਿਮਰਤ ਸੰਕਟ[6] ਮਿਟੈ, ਦਰਸੁ ਤੁਹਾਰੋ ਹੋਇ॥੫੭॥੧॥

(ਸਮਾਪਤ)

---

1. ਜਿਵੇਂ ਰੇਤ ਦੀ ਕੰਧ।
2. ਹਾਥੀ।
3. ਕਿਸੇ ਵਿਰਲੇ ਨੇ।
4. ਹਿਰਦੇ ਵਿੱਚ।
5. ਪਕੜਿਆ, ਧਾਰਿਆ।
6. ਬ੍ਰਾਬਰ।
7. ਕਲੇਸ਼।